ਰਾਸ਼ਟਰੀ ਜੀਵਨੀਆਂ ਦੀ ਲੜੀ

# ਨਾਗਾਰਜੁਨ


ਕੇ. ਸਚਦਾਨੰਦ ਮੂਰਤੀ

ਅਨੁਵਾਦਕ

ਡਾ. ਕਰਨਜੀਤ ਸਿੰਘ





ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

ਭਾਗ ਪਹਿਲਾ



ਭਾਗ ਦੂਜਾ

ਭਾਗ ਪਹਿਲਾ

# 1. ਪ੍ਰਸਤਾਵਨਾ

ਨਾਗਾਰਜੁਨ ਸੰਸਾਰ ਵਿਚ ਹੁਣ ਤੱਕ ਹੋਏ ਮਹਾਨਤਮ ਦਰਸ਼ਨਵੇਤਾਵਾਂ ਵਿਚੋਂ ਇਕ ਹੈ। ਅਧਿਆਤਮਕ ਗਹਿਰਾਈ, ਮੰਤਕੀ ਸੂਖਮਤਾ ਅਤੇ ਆਤਮਿਕ ਅੰਤਰ-ਦ੍ਰਿਸ਼ਟੀ ਦੇ ਪੱਖੋਂ, ਭਾਰਤੀ ਚਿੰਤਕਾਂ ਵਿਚ ਸਿਵਾਏ ਸ਼ੰਕਰਾ ਦੇ ਉਹਦੇ ਜੋੜ ਦਾ ਹੋਰ ਕੋਈ ਨਹੀਂ। ਪੂਰਬੀ ਜਗਤ ਵਿਚ ਉਸ ਨੇ ਏਨਾ ਵਿਸ਼ਾਲ ਅਤੇ ਡੂੰਘਾ ਇਤਿਹਾਸਕ ਪ੍ਰਭਾਵ ਪਾਇਆ ਕਿ ਜਿਸ ਨੂੰ ਕੇਵਲ ਬੁੱਧ ਦਾ ਪ੍ਰਭਾਵ ਹੀ ਪਛਾੜ ਸਕਿਆ ਹੈ।* ਹਕੀਕਤ ਇਹ ਹੈ ਕਿ ਚੀਨ, ਜਾਪਾਨ ਅਤੇ ਤਿੱਬਤ ਦੇ ਸ਼ਰਧਾਲੂ ਬੋਧੀਆਂ ਨੇ ਉਸ ਨੂੰ ਦੂਜਾ ਬੁੱਧ ਹੀ ਸਮਝਿਆ ਜਿਸ ਨੇ ਇਕ ਵਾਰੀ ਫੇਰ ਧਰਮ (ਸਤਿ ਤੇ ਨਿਆਇ) ਦੇ ਚੱਕਰ ਨੂੰ ਗਤੀ ਪ੍ਰਦਾਨ ਕੀਤੀ। ਈਸਾ ਤੋਂ 100 ਸਾਲ ਪੂਰਵ ਤੋਂ ਲੈ ਕੇ ਈਸਾ ਦੇ 100 ਸਾਲ ਮਗਰੋਂ ਤੱਕ ਦੇ ਸਮੇਂ ਵਿਚਕਾਰ ਬੁੱਧਮਤ ਉਤੇ ਨਵੇਂ ਸਿਰੇ ਉਤੇ ਇਕ ਖੇੜਾ ਆਇਆ ਸੀ। ਕੁਝ ਪੁਰਾਤਨ ਤੇ ਮੂਲ ਵਿਚਾਰਾਂ ਨੂੰ ਮੁੜ ਦ੍ਰਿੜਾਇਆ ਗਿਆ, ਕੁਝ ਹੋਰ ਵਿਚਾਰਾਂ ਦੀ ਪੁਨਰ-ਵਿਆਖਿਆ ਕੀਤੀ ਗਈ, ਉਹਨਾਂ ਦਾ ਸਪੱਸ਼ਟੀਕਰਨ ਤੇ ਵਿਸਥਾਰ ਕੀਤਾ ਗਿਆ ਅਤੇ ਕੁਝ ਨਵੇਂ ਸੰਕਲਪ ਵਿਗਸੇ ਅਤੇ ਇਹਨਾਂ ਦੇ ਅਨੁਸਾਰੀ ਅੰਤਰ-ਧਿਆਨ ਹੋਣ ਦੀਆਂ ਜੁਗਤਾਂ, ਪੂਜਾ ਪਾਠ ਦੇ ਰੂਪ ਅਤੇ ਇਕ ਜੀਵਨ ਢੰਗ ਉਪਜਿਆ ਅਤੇ ਵਿਕਸਤ ਹੋਇਆ। ਸਮਾਂ ਪਾ ਕੇ ਇਹਨਾਂ ਸਭਨਾਂ ਦਾ

* ਇਸ ਦੀ ਤੁਲਨਾ ਉਸ ਅਸੀਮ ਪ੍ਰਭਾਵ ਨਾਲ ਕੀਤੀ ਜਾ ਸਕਦੀ ਹੈ ਜਿਹੜਾ ਈਸਾ ਮਸੀਹ ਅਤੇ ਸੰਤ ਪਾਲ ਨੇ ਪੱਛਮੀ ਸੰਸਾਰ ਉਤੇ ਅਤੇ ਮੁਹੰਮਦ ਨੇ ਪੱਛਮੀ ਏਸ਼ੀਆ ਉਤੇ ਪਾਇਆ।

ਭਾਰਤ ਦੇ ਚੱਪੇ ਚੱਪੇ ਅਤੇ ਧੁਰ ਮੱਧ ਏਸ਼ੀਆ ਤੱਕ ਅਤੇ ਚੀਨ, ਕੋਰੀਆ, ਜਾਪਾਨ ਤੇ ਤਿੱਬਤ ਤੱਕ ਪ੍ਰਸਾਰ ਹੋਇਆ ਅਤੇ ਇਹ ਗੱਲਾਂ ਇਹਨਾਂ ਦੇਸ਼ਾਂ ਦੇ ਲੋਕਾਂ ਦੀ ਹੋਂਦ ਦਾ ਇਕ ਤੱਤ ਬਣ ਗਈਆਂ। ਇਸ ਪ੍ਰਕਾਰ ਦੇ ਧਾਰਮਿਕ ਵਿਸ਼ਵਾਸਾਂ ਅਤੇ ਵਿਹਾਰਾਂ ਦੇ ਪਾਲਕਾਂ ਨੇ ਇਸ ਨੂੰ ਮਹਾਂਯਾਨ (ਮਹਾਨ ਮਾਰਗ ਜਾਂ ਮਹਾਨ ਵਾਹਨ) ਦਾ ਨਾਮ ਦਿੱਤਾ। ਮਹਾਂਯਾਨ ਬੁੱਧ ਦੀਆਂ ਸਿੱਖਿਆਵਾਂ ਦੀ ਪੁਨਰ-ਸੰਰਚਨਾ ਅਤੇ ਇਕ ਨਵਾਂ ਰਚਨਾਤਮਕ ਸੰਸਲੇਸ਼ਣ ਸੀ। ਮਹਾਂਯਾਨ ਨੂੰ ਸੁਗਠਤ ਸਰੂਪ ਦੇਣ ਅਤੇ ਇਸ ਨੂੰ ਦਾਰਸ਼ਨਿਕ ਆਧਾਰ ਪ੍ਰਦਾਨ ਕਰਨ ਵਿਚ ਨਾਗਾਰਜੁਨ ਨੇ ਏਨੀ ਮਹੱਤਵਪੂਰਨ ਭੂਮਿਕਾ ਨਿਭਾਈ ਕਿ ਇਸ ਦੇ 'ਲੰਕਾਵਤਾਰ ਸੂਤਰ' ਵਰਗੇ ਧਰਮ ਗ੍ਰੰਥਾਂ ਵਿਚ ਉਸਨੂੰ ਨਿਰਸੰਕੋਚ ਇਕ ਅਜਿਹਾ "ਗੌਰਵਸ਼ਾਲੀ ਅਤੇ ਅਤਿਅੰਤ ਉਘਾ ਭਿਕਸ਼ੂ" ਆਖਿਆ ਗਿਆ ਹੈ ਜਿਸ ਨੇ "ਇਸ ਸੰਸਾਰ ਵਿਚ ਬੁੱਧ ਦੀ ਸਿੱਖਿਆ ਦੀ ਉਸ ਨੂੰ ਇਕ ਅਜਿਹਾ ਮਹਾਨ ਮਾਰਗ ਆਖ ਕੇ ਵਿਆਖਿਆ ਕੀਤੀ ਜਿਸ ਤੋਂ ਵੱਧ ਮਹਾਨ ਹੋਰ ਕੋਈ ਹੈ ਨਹੀਂ।"[1] ਉਹ ਇਸ ਦਾ "ਕਥਿਤ ਜਨਮ-ਦਾਤਾ"[2], ਆਗਾਮੀ ਬੁੱਧ (ਬੁਧਿਸਤਵਾ) ਬਣਿਆ ਜਿਸ ਨੇ ਸਭਨਾਂ ਦੀ ਮੁਕਤੀ ਲਈ, ਆਖਿਆ ਜਾਂਦਾ ਹੈ, ਇਸ ਨੂੰ ਬੋਧੀ ਵਿਵਸਥਾ (ਸੰਘ) ਵਿਚੋਂ ਕੱਢ ਕੇ ਬਾਹਰੀ ਜਗਤ ਅੱਗੇ ਰੱਖ ਦਿੱਤਾ।[3] ਇਕ ਸਮਕਾਲੀ ਵਿਦਵਾਨ ਹਾਨਾਯਾਮਾ ਸ਼ਿਨਸ਼ੋ ਨੇ ਬੇਝਿਜਕ ਹੋ ਕੇ ਲਿਖਿਆ ਹੈ ਕਿ ਨਾਗਾਰਜੁਨ ਨੂੰ "ਬਖ਼ੂਬੀ ਮਹਾਂਯਾਨ ਚਿੰਤਨ-ਧਾਰਾ ਦਾ ਪੂਰਵਜ ਆਖਿਆ ਜਾ ਸਕਦਾ ਹੈ।"[4] ਐਚ. ਕੇਰਨ ਨੇ ਆਖਿਆ ਹੈ ਕਿ ਨਾਗਾਰਜੁਨ ਦੀ ਹਸਤੀ ਦੂਹਰਾ ਚਰਿੱਤਰ ਗ੍ਰਹਿਣ ਕਰ ਲੈਂਦੀ ਹੈ ਕਿਉਂਕਿ ਉਹ ਇਕ ਦਾਰਸ਼ਨਿਕ ਪਰਪਾਟੀ ਦਾ ਪਹਿਲਾ ਉੱਘਾ ਮੋਢੀ ਹੀ ਨਹੀਂ ਸਗੋਂ ਉਹਦਾ ਨਾਂ ਮਹਾਂਯਾਨ ਦੀ ਪ੍ਰਗਤੀ ਦੇ ਪਹਿਲੇ ਪੜਾਅ ਵਿਚ ਉਸਦੀ ਕਾਰਜਸ਼ੀਲਤਾ ਦੀ ਸਰਬੰਗਤਾ ਦਾ ਪ੍ਰਤੀਕ ਵੀ ਹੈ।[5] ਸਰ ਚਾਰਲਸ ਈਲੀਅਟ ਦਾ ਕਥਨ ਹੈ: "ਉਹ ਇਕ ਲਹਿਰ ਅਤੇ ਇਕ ਪਰਪਾਟੀ ਦਾ ਵੀ ਓਨਾ ਹੀ ਪ੍ਰਤਿਨਿਧ ਹੈ ਜਿੰਨਾ ਇਕ ਵਿਅਕਤਿਤਵ ਦਾ।"[6]

ਉਸ ਦੀਆਂ ਪ੍ਰਮਾਣਿਕ ਪੁਸਤਕਾਂ ਦੀ ਚੋਖੀ ਗਿਣਤੀ ਸਾਨੂੰ ਪ੍ਰਾਪਤ ਹੈ ਅਤੇ ਅਸੀਂ ਇਹਨਾਂ ਦੇ ਗਹੁ-ਭਰੇ ਅਧਿਅਨ ਤੋਂ ਉਸ ਦੀ ਪ੍ਰਕਾਸ਼ਮਾਨ ਵਿਚਾਰ-ਪ੍ਰਣਾਲੀ ਤੋਂ ਜਾਣੂ ਹੋ ਸਕਦੇ ਹਾਂ। ਬਹੁਤ ਸਾਰੀਆਂ ਹੋਰ ਰਚਨਾਵਾਂ ਵੀ ਉਹਦੇ ਨਾਂ ਨਾਲ ਜੋੜੀਆਂ ਜਾਂਦੀਆਂ ਹਨ ਪਰ ਦਾਰਸ਼ਨਿਕ ਅਤੇ ਇਤਿਹਾਸਕ ਪਰਖ-ਪੜਤਾਲ ਨੇ ਉਹਨਾਂ ਨੂੰ ਅਪ੍ਰਮਾਣਿਕ ਸਿਧ ਕੀਤਾ ਹੈ। ਪਰ ਉਸ ਦਾ ਸੰਤੋਖਜਨਕ ਚਿੱਤਰ ਉਲੀਕ ਸਕਣਾ ਲੱਗਭਗ ਅਸੰਭਵ ਹੈ ਕਿਉਂਕਿ ਪਰਖ-ਪੜਤਾਲ ਨੇ ਇਹ ਵੀ ਦਰਸਾਇਆ ਹੈ ਕਿ ਉਸ ਦੀ ਸ਼ਖ਼ਸੀਅਤ ਐਸੀਆਂ ਦੰਦ-ਕਥਾਵਾਂ ਅਤੇ ਮਿੱਥਾਂ ਦੇ ਭਾਰ ਹੇਠ ਦੱਬੀ ਹੋਈ ਹੈ ਜਿਨ੍ਹਾਂ ਦਾ ਉਸ ਨਾਲ ਕੋਈ ਸਰੋਕਾਰ ਹੀ ਨਹੀਂ। ਜਦੋਂ ਅਸੀਂ ਪ੍ਰਤੱਖ ਰੂਪ ਵਿਚ ਦੰਦ-ਕਥਾਵਾਂ ਦੀ ਸਾਮਿਗਰੀ ਨੂੰ ਅਤੇ ਉਹਨਾਂ ਤੱਥਾਂ ਨੂੰ ਜਿਹੜੇ ਸਪੱਸ਼ਟ ਰੂਪ ਵਿਚ ਮਗਰੋਂ ਦੇ ਸਮੇਂ ਦੇ ਹਨ ਇਕ ਪਾਸੇ ਕਰਕੇ ਉਸ ਦੇ ਇਤਿਹਾਸਕ ਯਥਾਰਥ

ਤੱਕ ਅਪੜਨ ਦਾ ਜਤਨ ਕਰਦੇ ਹਾ, ਤਾਂ ਸਾਡੇ ਪੱਲੇ ਕੁਝ ਨਹੀਂ ਰਹਿ ਜਾਂਦਾ। ਜੇ ਅਸੀਂ ਉਸ ਦੇ ਸਮੇਂ ਅਤੇ ਉਸ ਦੀ ਜੀਵਨੀ ਦੇ ਵੇਰਵਿਆਂ ਬਾਰੇ ਅਸਲੋਂ ਹੀ ਨਿਸਚਿਤ ਸਮਗਰੀ ਦੀ ਭਾਲ ਕਰੀਏ ਤਾਂ ਸਾਡੇ ਹੱਥ ਕੁਝ ਵੀ ਨਹੀਂ ਲੱਗਦਾ ਕਿਉਂਕਿ ਉਸ ਬਾਰੇ ਭਰੋਸੇਯੋਗ ਇਤਿਹਾਸਕ ਬਿਓਰਾ ਕੋਈ ਉਪਲਬਧ ਹੀ ਨਹੀਂ। ਕਾਰਨ ਇਹ ਕਿ ਉਸ ਬਾਰੇ ਵਿਰੋਧੀ ਪਰੰਪਰਾਵਾਂ ਦੀ ਕਿਸੇ ਵੀ ਗੱਲ ਉਤੇ ਵਾਜਿਬ ਕਿੰਤੂ ਕੀਤਾ ਜਾ ਸਕਦਾ ਹੈ। ਨਤੀਜਾ ਇਹ ਹੈ ਕਿ ਉਸ ਦੀ ਹੋਂਦ ਉਤੇ ਸੰਦੇਹ ਕਰਨਾ ਵੀ ਸੰਭਵ ਹੋ ਗਿਆ ਹੈ। ਐਮ. ਵਾਲੇਸਰ ਨੇ ਲਿਖਿਆ ਹੈ ਕਿ ਨਾਗਾਰਜੁਨ "ਉਸ ਆਦਮੀ ਦਾ ਨਾਂ ਹੈ ਜਿਸ ਬਾਰੇ ਅਸੀਂ ਪੱਕੇ ਤੌਰ ਤੇ ਇਹ ਵੀ ਨਹੀਂ ਕਹਿ ਸਕਦੇ ਕਿ ਉਹ ਸੱਚਮੁੱਚ ਹੀ ਕਦੇ ਹੋਇਆ ਵੀ ਹੈ। ਅਤੇ ਉਸ ਦੇ ਨਾਂ ਨਾਲ ਜੋੜੀਆਂ ਜਾਂਦੀਆਂ ਲਿਖਤਾਂ ਦਾ ਉਸ ਨੂੰ ਕਰਤਾ ਮੰਨਣਾ ਤਾਂ ਹੋਰ ਵੀ ਅਸੰਭਵ ਹੈ।"[7] ਪਰ ਇਹ ਨਿਰਣਾ ਕਰ ਲੈਣਾ ਕਿ ਉਹ ਕਦੇ ਹੋਇਆ ਹੀ ਨਹੀਂ ਬੇਥਵ੍ਹੀ ਗੱਲ ਹੋਵੇਗੀ ਕਿਉਂਕਿ ਉਸ ਦੀਆਂ ਲਿਖਤਾਂ, ਪੂਰਬ ਵਿਚ ਬੁੱਧਮਤ ਅਤੇ ਧਾਰਮਿਕ ਚਿੰਤਨ ਦੇ ਵਿਕਾਸ ਉਤੇ ਉਸ ਦਾ ਅਸਾਧਾਰਨ ਪ੍ਰਭਾਵ ਅਤੇ ਏਸ਼ੀਆਈਆਂ ਦੀਆਂ ਪੀੜ੍ਹੀਆਂ ਦੁਆਰਾ ਨਿਰੂਪਤ ਉਸ ਦੇ ਬਿੰਬ ਜਿਨ੍ਹਾਂ ਨੂੰ ਕੁਝ ਮਹਾਨ ਬੁਧੀਮਾਨਾਂ ਨੇ ਕਲਮਬੰਦ ਕੀਤਾ ਹੈ, ਉਸ ਦੇ ਇਤਿਹਾਸਕ ਯਥਾਰਥ ਨੂੰ ਸਥਾਪਤ ਕਰਦੇ ਹਨ।

ਪਹਿਲੀ ਗੱਲ ਇਹ ਕਿ ਅਸੀਂ ਨਾਗਾਰਜੁਨ ਬਾਰੇ ਇਕ ਦੂਜੀ ਵਿਚ ਰਲਗੱਡ ਹੋਈਆਂ ਰਵਾਇਤਾਂ ਨੂੰ ਨਿਖੇੜ ਕੇ ਅਤੇ ਅਸਲੀ ਰੋਲ-ਘਚੋਲੇ ਤੇ ਉਸਦੀ ਸ਼ਖ਼ਸੀਅਤ ਨੂੰ ਵੱਖ ਵੱਖ ਸਮਿਆਂ ਤੇ ਸਥਾਨਾਂ ਦੀਆਂ ਦੂਜੀਆਂ ਸ਼ਖ਼ਸੀਅਤਾਂ ਨਾਲ ਜਾਣ ਬੁਝ ਕੇ ਖਲਤ ਮਲਤ ਕਰਨ ਦੀ ਰੁਚੀ ਨੂੰ ਸਪੱਸ਼ਟ ਕਰਕੇ ਅਤੇ ਉਹਨਾਂ ਦੰਦ-ਕਥਾਵਾਂ ਤੇ ਮਿੱਥਾਂ ਦੇ ਪਰਦੇ ਨੂੰ ਪਰੇ ਹਟਾ ਕੇ ਜਿਹੜਾ ਉਸ ਦੇ ਚਿੱਤਰ ਨੂੰ ਪ੍ਰਾਸੰਗਿਕ ਤੇ ਵਧੇਰੇ ਭਰੋਸੇਯੋਗ ਬਿਓਰਿਆਂ ਵਿਚ ਵੀ ਧੁੰਦਲਾਉਂਦਾ ਹੈ, ਘੱਟੋ ਘੱਟ ਸਾਪੇਖਕ ਨਿਸਚਿਤਤਾ ਉਤੇ ਜਾਂ ਘੱਟੋ ਘੱਟ ਇਕ ਮੁਨਾਸਿਬ ਸੰਭਾਵਨਾ ਉਤੇ ਪਹੁੰਚ ਸਕਦੇ ਹਾਂ। ਦੂਜੀ ਗੱਲ ਇਹ ਕਿ ਅਸੀਂ ਗ੍ਰਹਿਣਸ਼ੀਲ ਹੋ ਕੇ ਆਪਣੇ ਅੰਦਰ ਨਾਗਾਰਜੁਨ ਦਾ ਇਕ ਅਜਿਹਾ ਬਿੰਬ ਤਾਂ ਉਸਰਨ ਦੀ ਆਗਿਆ ਦੇ ਹੀ ਸਕਦੇ ਹਾਂ ਜਿਹੜਾ ਉਸ ਬਿੰਬ ਨਾਲ ਮਿਲਦਾ ਜੁਲਦਾ ਹੋਵੇ ਜਿਹੜਾ ਕਿਸੇ ਆਰੀਆਦੇਵ ਜਾਂ ਕੁਮਾਰਾਜੀਵ, ਕਿਸੇ ਦੀ ਸਾਂਗ ਜਾਂ ਚੰਦਰਾਕ੍ਰਿਤੀ, ਕਿਸੇ ਬੂ-ਸਟੋਨ ਜਾਂ ਸੋਨ-ਖਾ-ਪਾ ਦੇ ਮਨ ਵਿਚ ਸੀ। ਰਵਾਇਤਾਂ ਦੇ ਆਲੋਚਨਾਤਮਕ ਵਿਸ਼ਲੇਸ਼ਣ ਦੇ ਫਲਸਰੂਪ ਅਜਿਹੀ ਦ੍ਰਿਸ਼ਟੀ ਦਾ ਸੰਜੋਗ ਸਾਨੂੰ ਉਸਦਾ ਕੁਝ ਕੁਝ ਸੰਤੋਖਜਨਕ ਚਿੱਤਰ ਪ੍ਰਦਾਨ ਕਰ ਸਕਦਾ ਹੈ ਅਤੇ ਇਹ ਸਪੱਸ਼ਟ ਕਰਨ ਵਿਚ ਮਦਦ ਕਰ ਸਕਦਾ ਹੈ ਕਿ ਉਸ ਦਾ ਏਨਾ ਓੜਕਾਂ ਦਾ ਪ੍ਰਭਾਵ ਕਿਉਂ ਪਿਆ। ਇਸ ਪ੍ਰਕਾਰ ਉਸਦੇ ਇਤਿਹਾਸਕ ਯਥਾਰਥ ਦੇ ਸਨਮੁਖ ਹੁੰਦਿਆਂ ਆਪਣੇ ਆਪ ਨੂੰ ਉਸ ਨਾਲ ਸਮਕਾਲਤਾ ਦੀ ਸਥਿਤੀ ਵਿਚ ਪਾਇਆਂ—ਉਹ ਸਾਡੇ ਵਾਸਤੇ ਪ੍ਰਾਸੰਗਿਕ ਅਤੇ ਅਰਥਪੂਰਨ ਬਣ ਜਾਏਗਾ। ਤੀਜੀ ਗੱਲ ਇਹ ਕਿ ਕਿਉਂਕਿ ਨਾਗਾਰਜੁਨ ਨੇ

ਮਾਨਵੀ ਹੋਂਦ, ਮਾਨਵੀ ਅਕਾਂਖਿਆ ਅਤੇ ਮਾਨਵੀ ਕਾਰਜ ਦੇ ਬੁਨਿਆਦੀ ਸਵਾਲਾਂ ਨੂੰ ਹੱਥ ਪਾਇਆ, ਵਿਚਾਰਸ਼ੀਲ ਚਿੰਤਨ ਦੁਆਰਾ ਅਤੇ ਨੈਤਿਕੀ ਜੀਵਨ ਅਤੇ ਬੁੱਧ ਦੀ ਸਿਖਿਆ ਦੀ ਰਹਿਨੁਮਾਈ ਹੇਠ ਮਨਨ ਰਾਹੀਂ ਵਿਕਸਿਤ ਸਹਿਜ ਗਿਆਨ ਦੁਆਰਾ ਉਹਨਾਂ ਦੇ ਹੱਲ ਲੱਭੇ ਅਤੇ ਫੇਰ ਇਹਨਾਂ ਨੂੰ ਵਿਹਾਰਕ ਰੂਪ ਦਿੱਤਾ, ਅਤੇ ਕਿਉਂਕਿ ਉਸਦਾ ਮੱਤ ਅਤੇ ਅਨੁਭਵ ਵੱਖ ਵੱਖ ਦੇਸ਼ਾਂ ਤੇ ਸਭਿਆਚਾਰਾਂ ਵਿਚ ਵੱਖ ਵੱਖ ਪੀੜ੍ਹੀਆਂ ਦੇ ਅਤਿਅੰਤ ਤਰਕਸ਼ੀਲ ਤੇ ਸੂਖਮ ਮਨਾਂ ਵਾਸਤੇ ਸੰਤੋਖਜਨਕ ਪ੍ਰਤਿਮਾਨ ਬਣਿਆ, ਇਸ ਲਈ ਉਹਨਾਂ ਦੀ ਸੂਝ-ਬੂਝ ਸਾਡੇ ਲਈ ਸਾਡੀ ਆਪਣੀ ਸਥਿਤੀ ਨੂੰ ਸਪੱਸ਼ਟ ਕਰ ਸਕਦੀ ਹੈ ਅਤੇ ਬੁਨਿਆਦੀ ਮਸਲਿਆਂ ਦੇ ਸੰਭਵ ਹੱਲ ਸੁਝਾ ਸਕਦੀ ਹੈ। ਇਹ ਹੈ ਤੀਹਰਾ ਢੰਗ ਜਿਸ ਨਾਲ ਅਸੀਂ ਕਿਸੇ ਵੀ ਮਹਾਨ ਚਿੰਤਕ ਤੋਂ ਜਿਵੇਂ ਕਿ ਅਫਲਾਤੂਨ ਜਾਂ ਪਾਸਕਲ, ਅਗਸਟੀਨ ਜਾਂ ਐਕਵੀਨਸ, ਸ਼ੰਕਰ ਜਾਂ ਰਾਮਾਨੁਜ—ਜਿਸ ਨੇ ਬੁਨਿਆਦੀ ਸਮੱਸਿਆਵਾਂ ਉਤੇ ਡੂੰਘੀ ਵਿਚਾਰ ਕੀਤੀ ਹੋਵੇ, ਆਪਣੇ ਮਸਲਿਆ ਦੇ ਹੱਲ ਲੱਭਣ ਲਈ ਕੋਈ ਸੇਧ ਪ੍ਰਾਪਤ ਕਰ ਸਕਦੇ ਹਾਂ।

## 2. ਨਾਗਾਰਜੁਨ—ਸ਼ੰਕਰ ਸਮਾਨਾਂਤਰਤਾ
## ਵਿਧੀਵਤ ਨੇਮ

ਇਹ ਦਿਲਚਸਪ ਗੱਲ ਹੈ ਕਿ ਸਾਡੇ ਦੋ ਮਹਾਨਤਮ ਦਰਸ਼ਨਵੇਤਾ ਆਪਣੇ ਸੰਬੰਧੀ ਇਤਿਹਾਸਕ ਜਾਂਚ-ਪੜਤਾਲ ਲਈ ਇਕੋ ਹੀ ਵਿਧੀਵਤ ਸਥਿਤੀ ਪੇਸ਼ ਕਰਦੇ ਹਨ ਅਤੇ ਇਸ ਨੂੰ ਕੁਝ ਵੇਰਵੇ-ਸਹਿਤ ਵਿਚਾਰਨਾ ਲਾਭਦਾਇਕ ਹੋ ਸਕਦਾ ਹੈ। ਕੁਝ ਤਿੱਬਤੀ ਬਿਰਤਾਂਤਾਂ ਅਨੁਸਾਰ ਨਾਗਾਰਜੁਨ ਦਾ ਜਨਮ 482 ਪੂਰਵ ਈਸਾ ਵਿਚ ਹੋਇਆ ਅਤੇ ਕੁਝ ਚੀਨੀ ਬਿਰਤਾਂਤਾਂ ਅਨੁਸਾਰ 212 ਪੂਰਵ ਈਸਾ ਵਿਚ, ਅਤੇ ਜਦੋਂ ਕਿ ਮਹਾਂਯਾਨ ਧਰਮ ਗ੍ਰੰਥ ਅਨੁਸਾਰ ਉਸ ਦਾ ਜਨਮ ਬੁੱਧ ਦੀ ਮੌਤ ਤੋਂ 1200 ਸਾਲ ਮਗਰੋਂ ਹੋਇਆ। ਇਸ ਦਾਇਰੇ ਦੇ ਅੰਦਰ ਅੰਦਰ ਕੋਈ ਵੀਹ ਸਰੋਤਾਂ ਤੋਂ ਏਨੀਆਂ ਹੀ ਵੱਖ ਵੱਖ ਮਿਤੀਆਂ ਦਾ ਸੁਝਾਓ ਮਿਲਦਾ ਹੈ। ਇਕ ਰਵਾਇਤ ਅਨੁਸਾਰ ਉਸ ਨੇ ਸੱਠ ਸਾਲ ਦੀ ਉਮਰ ਭੋਗੀ, ਇਕ ਹੋਰ ਅਨੁਸਾਰ ਛੇ ਸੌ ਸਾਲ ਦੀ, ਅਤੇ ਇਕ ਹੋਰ ਦੇ ਵਿਚਾਰ ਅਨੁਸਾਰ ਉਹ ਅਜੇ ਤਕ ਜਿਊਂਦਾ ਹੈ। ਇਹਨਾਂ ਚਰਮ-ਸੀਮਾਵਾਂ ਦੇ ਅੰਦਰ ਉਸਦੀ ਭਿੰਨ ਭਿੰਨ ਉਮਰ ਦੱਸੀ ਗਈ ਹੈ। ਕਿਸੇ ਅਨਿਸ਼ਚਿਤ ਮਿਤੀ ਦੇ ਇਕ ਸ਼ਿਲਾਲੇਖ ਵਿਚ ਉਸ ਦਾ ਹਵਾਲਾ ਮਿਲਦਾ ਹੈ। ਜਿਥੋਂ ਤੱਕ ਸਾਡੇ ਦੂਜੇ ਦਰਸ਼ਨਵੇਤਾ ਦਾ ਸਵਾਲ ਹੈ, ਦਵਾਰਕਾ, ਪੁਰੀ ਤੇ ਕਾਂਸ਼ੀ ਮੱਠਾਂ ਦੀਆਂ ਰਵਾਇਤਾਂ ਸ਼ੰਕਰ ਨੂੰ 509-477 ਪੂਰਵ ਈਸਾ ਵਿਚਾਲੇ ਹੋਇਆਂ ਦੱਸਦੀਆਂ ਹਨ ਜਦੋਂ ਕਿ ਦੂਜੀਆਂ ਰਵਾਇਤਾਂ ਉਸ ਨੂੰ 44 ਪੂਰਵ ਈਸਾ ਜਾਂ 400 ਈਸਵੀ ਵਿਚ ਹੋਇਆ ਮਿਥਦੀਆਂ ਹਨ। ਇਸ ਤੋਂ ਇਲਾਵਾ ਕੁਝ ਹੋਰ ਬਿਰਤਾਂਤਾਂ ਅਤੇ 9ਵੀਂ ਸਦੀ ਦੇ ਇਕ ਕੰਬੋਦੀਅਨ ਸ਼ਿਲਾਲੇਖ ਦੀ ਗਵਾਹੀ ਅਨੁਸਾਰ ਉਸ ਦਾ ਸਮਾਂ 758-820 ਈਸਾ ਮਗਰੋਂ ਦਾ ਹੈ ਜਦ ਕਿ ਕੁਝ ਹੋਰ ਸਰੋਤ ਤੇ ਤੱਥ ਸੰਕੇਤ ਦੇਂਦੇ ਹਨ ਕਿ ਉਹ

ਈਸਾ ਤੋਂ 684 ਜਾਂ 688 ਤੋਂ 716 ਜਾਂ 720 ਸਾਲ ਮਗਰੋਂ ਹੋਇਆ। ਉਸਦੀ ਉਮਰ ਬਾਰੇ ਵੀ ਇਹ ਬਿਰਤਾਂਤ ਇਕ ਮੱਤ ਨਹੀਂ। ਕੋਈ 32 ਸਾਲ ਦੱਸਦਾ ਹੈ ਤੇ ਕੋਈ 38 ਜਾਂ 85 ਸਾਲ। ਮਗਰਲੀਆਂ ਦੋਵਾਂ ਹਾਲਤਾਂ ਵਿਚ ਉਪਰੋਕਤ ਮਿਤੀਆਂ ਬਦਲ ਜਾਣਗੀਆਂ। ਇਸ ਬਾਰੇ ਵੀ ਸਰੋਤ ਇਕਮੱਤ ਨਹੀਂ ਕਿ ਨਾਗਾਰਜੁਨ ਜਾਂ ਸ਼ੰਕਰ ਦਾ ਜਨਮ ਕਿਥੇ ਹੋਇਆ ਅਤੇ ਪਿਛਲੇਰੇ ਦੀ ਮੌਤ ਕਿਥੇ ਹੋਈ। ਤਮਿਲਨਾਡੂ, ਵਿਦਰਭਾ, ਵਿਦੇਹਾ ਅਤੇ ਪੱਛਮੀ ਭਾਰਤ ਵਿਚ ਕੁਝ ਥਾਵਾਂ ਅਤੇ ਕੁਝ ਹੋਰ ਅਣਪਛਾਤੀਆਂ ਥਾਵਾਂ ਨੂੰ ਨਾਗਾਰਜੁਨ ਦੇ ਜਨਮ ਸਥਾਨ ਬਾਰੇ ਸਾਰੇ ਸਰੋਤ ਲੱਗਭਗ ਇਕਮੱਤ ਹਨ ਜਦ ਕਿ ਸ਼ੰਕਰ ਦੀ ਮੌਤ ਕਾਸ਼ੀ ਪੁਰਮ, ਕੈਲਾਸ਼ ਜਾਂ ਕੇਰਲਾ ਵਿਚ ਹੋਈ ਦੱਸੀ ਗਈ ਹੈ। ਕੁਝ ਮਹਾਂਯਾਨ ਧਰਮ-ਗ੍ਰੰਥਾਂ, ਸਾਹਿੱਤਕ ਲਿਖਤਾਂ ਅਤੇ ਅਖੌਤੀ ਇਤਿਹਾਸਾਂ ਤੇ ਜੀਵਨੀਆਂ ਵਿਚ ਨਾਗਾਰਜੁਨ ਦੇ ਜੀਵਨ ਦੇ ਬਿਰਤਾਂਤ ਦਿੱਤੇ ਗਏ ਹਨ ਜਿਵੇਂ ਕਿ ਸ਼ੰਕਰ ਦੇ ਮਾਮਲੇ ਵਿਚ ਕੁਝ ਪੁਰਾਣ, ਸ਼ਿਵਰਹੋਸਯ, ਬਹੁਤ ਸਾਰੀਆਂ ਜੀਵਨੀਆਂ ਜਿਨ੍ਹਾਂ ਨੂੰ ਵਿਜਯ ਜਾਂ ਦਿਗਵਿਜਯ ਜਾਂ ਚਰਿਤ ਅਤੇ ਗੁਰੂ ਪਰੰਪਰਾ (ਗੁਰੂਆਂ ਦੀ ਜਾਨਨਸ਼ੀਨੀ ਦੀ ਸੂਚੀ) ਆਖਿਆ ਜਾਂਦਾ ਹੈ ਉਸ ਦੇ ਜੀਵਨ ਦਾ ਇਤਿਹਾਸ ਪੇਸ਼ ਕਰਨ ਦਾ ਦਾਅਵਾ ਕਰਦੀਆਂ ਹਨ। ਦੋਹਾਂ ਦੀ ਦਰਸ਼ਨਵੇਤਾਵਾਂ ਦੇ ਮਾਮਲੇ ਵਿਚ, ਉਹਨਾਂ ਦੇ ਜੀਵਨ ਸਬੰਧੀ ਕੋਈ ਵੀ ਦੋ ਸਰੋਤ ਕਿਸੇ ਵੀ ਨੁਕਤੇ ਬਾਰੇ ਪੂਰੀ ਤਰ੍ਹਾਂ ਸਹਿਮਤ ਨਹੀਂ ਅਤੇ ਉਹ ਅਕਸਰ ਪ੍ਰਸਪਰ ਵਿਰੋਧੀ ਹਨ।

ਇਕ ਚੀਨੀ ਸਰੋਤ ਦੁਆਰਾ 24 ਲਿਖਤਾਂ ਅਤੇ ਇਕ ਤਿੱਬਤੀ ਸਰੋਤ ਦੁਆਰਾ ਛੇ ਮੁਖ ਲਿਖਤਾਂ ਨਾਗਾਰਜੁਨ ਦੇ ਨਾਂ ਨਾਲ ਸੰਬੰਧਿਤ ਕੀਤੀਆਂ ਗਈਆਂ ਹਨ ਅਤੇ ਨਾਲ ਹੀ ਇਹ ਵੀ ਆਖਿਆ ਗਿਆ ਹੈ ਕਿ ਉਸ ਨੇ ਅਣਗਿਣਤ ਟ੍ਰੈਕਟ ਅਤੇ ਤਾਂਤ੍ਰਿਕ ਰਚਨਾਵਾਂ ਲਿਖੀਆਂ ਹਨ। ਇਸ ਤੋਂ ਇਲਾਵਾ ਉਸ ਦੁਆਰਾ ਕੁਝ ਭਜਨ ਅਤੇ ਜਾਦੂ, ਚਿਕਿਤਸਾ, ਲਿੰਗ, ਧਾਤਸਾਜ਼ੀ, ਰਸਾਇਣ-ਵਿਗਿਆਨ ਅਤੇ ਕੀਮੀਆਗਿਰੀ ਬਾਰੇ ਗ੍ਰੰਥ ਵੀ ਲਿਖੇ ਮੰਨੇ ਜਾਂਦੇ ਹਨ। ਇਸੇ ਹੀ ਤਰ੍ਹਾਂ, 250 ਤੋਂ ਬਹੁਤੀਆਂ ਲਿਖਤਾਂ ਸ਼ੰਕਰ ਦੇ ਨਾਂ ਨਾਲ ਸੰਬੰਧਿਤ ਕੀਤੀਆਂ ਜਾਂਦੀਆਂ ਹਨ ਜਿਨ੍ਹਾਂ ਵਿਚ ਅਣਗਿਣਤ ਪ੍ਰਾਰਥਨਾਵਾਂ, ਭਜਨ, ਟ੍ਰੈਕਟ ਅਤੇ ਤਾਂਤ੍ਰਿਕ ਲਿਖਤਾਂ ਉਪਰ ਟਿਪਣੀਆਂ ਜਾਂ ਸੁਤੰਤਰ ਤਾਂਤ੍ਰਿਕ ਰਚਨਾਵਾਂ (ਸੌਂਦਰਯ ਲਹਿਰੀ, ਪਰਪੰਚ ਸਾਰ, ਲਲਿਤ ਤ੍ਰੀਸਤੀ ਭਾਸ਼ਯ ਅਤੇ ਨਰੁਸਿੰਮਹਟਪਾਨੀਯ ਭਾਸ਼ਯ) ਸ਼ਾਮਲ ਹਨ। ਨਾਗਾਰਜੁਨ ਮਹਾਮਯੂਰ ਵਿਦਿਆ ਦਾ ਅਭਿਆਸੀ ਸੀ ਅਤੇ ਸ਼ੰਕਰ ਸ੍ਰੀ ਵਿਦਿਆ ਦਾ, ਦੋਵੇਂ ਹੀ ਚਮਤਕਾਰੀ ਸ਼ਕਤੀਆਂ ਵਾਲੇ ਯੋਗੀ ਸਨ ਅਤੇ ਦੋਵਾਂ ਨੇ ਹੀ ਮੰਦਰਾਂ ਦੀ ਮੁਰੰਮਤ ਕਰਵਾਈ ਸੀ। ਨਾਗਾਰਜੁਨ ਨੇ ਕੁਰੁਕੁਲਾ ਅਤੇ ਏਕਾਜਤਾ ਵਰਗੀਆਂ ਦੇਵ ਸ਼ਕਤੀਆਂ ਦੀ ਪੂਜਾ ਪ੍ਰਚਲਤ ਕੀਤੀ ਜਾਂ ਇਸ ਨੂੰ ਉਤਸਾਹਤ ਕੀਤਾ, ਸ਼ੰਕਰ ਨੇ ਪੰਚਾਇਤਨ ਪੂਜਾ (ਪੰਜ ਦੇਵਤਿਆਂ ਦੀ ਪੂਜਾ) ਪ੍ਰਚਲਤ ਕੀਤੀ, ਅਤੇ ਵੈਸ਼ਨਵ, ਕਪਾਲਿਕਾ ਅਤੇ ਹੋਰ ਸੰਪਰਦਾਇ ਸਥਾਪਤ ਜਾਂ ਉਤਸਾਹਤ ਕੀਤੇ।[8] ਪਰਮ-ਤੱਤ ਨੂੰ ਇਕ ਵਿਅਕਤੀ ਦੇ ਰੂਪ ਵਿਚ ਗ੍ਰਹਿਣ ਕਰਨ

ਦਾ ਦੋਹਾਂ ਨੇ ਨਾਮਣਾ ਖੱਟਿਆ ਅਤੇ ਇਸ ਦੀ ਪੂਜਾ ਕੀਤੀ। ਜੇ ਨਾਗਾਰਜੁਨ 85 ਸਿਧਾਂ ਵਿਚੋਂ ਇਕ ਸੀ ਤਾਂ ਸ਼ੰਕਰ ਸ੍ਰੀ ਵਿਦਿਆ ਦਾ 71ਵਾਂ ਗੁਰੂ ਸੀ ਅਤੇ ਉਸਦੇ 14 ਚੇਲੇ ਸਨ।[9] ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਸ਼ੰਕਰ ਦਾ ਗੁਰੂ ਗੋਬਿੰਦ ਭਾਗਵਤ ਪਦਾਚਾਰੀਆ ਆਪ ਇਕ ਸਿੱਧ ਤੇ ਕੀਮੀਆਗਰ ਸੀ।[10] ਮਾਧਵ ਦੀ ਜੀਵਨੀ ਵਰਗੀ ਹੀ ਸ਼ੰਕਰ ਦੀ ਸੁਪ੍ਰਸਿੱਧ ਅਤੇ ਤਲਿਸਮੀ "ਜੀਵਨੀ" ਉਸ ਨੂੰ ਬਾਨ (7ਵੀਂ ਸਦੀ) ਅਤੇ ਡਾਂਡੀ (ਅਨੁਮਾਨਤ ਈਸਾ ਬਾਅਦ 700) ਤੋਂ ਲੈ ਕੇ ਉਦਯਾਨ (10ਵੀਂ ਸਦੀ) ਅਭੀਨਵਗੁਪਤਾ (950 ਈਸਾ ਬਾਅਦ) ਅਤੇ ਸ੍ਰੀ ਹਰਸ਼ 12ਵੀਂ ਸਦੀ ਦਾ ਦੂਜਾ ਅੱਧ) ਤੱਕ ਦੇ ਬਹੁਤ ਸਾਰੇ ਪ੍ਰਤਿਭਾਵਾਨ ਵਿਅਕਤੀਆਂ ਦਾ ਸਮਕਾਲੀ ਬਣਾ ਦੇਂਦੀ ਹੈ, ਜਿਨ੍ਹਾਂ ਸਭਨਾਂ ਨਾਲ ਉਸ ਦਾ ਮੇਲ ਹੋਇਆ ਅਤੇ ਜਿਹੜੇ ਵਿਚਾਰਾਂ ਬਹਿਸਾਂ ਵਿਚ ਉਹਦੇ ਕੋਲੋਂ ਹਾਰੇ।[11] ਇਸੇ ਤਰ੍ਹਾਂ ਨਾਗਾਰਜੁਨ ਦੇ ਜੀਵਨ ਦੇ ਕੁਝ ਬਿਰਤਾਂਤ ਉਸ ਨੂੰ ਅਜਿਹਾ ਵਿਅਕਤੀ ਬਣਾ ਕੇ ਪੇਸ਼ ਕਰਦੇ ਹਨ ਜਿਸ ਨੇ ਅਮਰਾਵਤੀ ਸਤੂਪਾ ਦੁਆਲੇ ਜੰਗਲਾ ਖੜਾ ਕਰਨ ਦੀ ਪ੍ਰੇਰਨਾ ਦਿਤੀ (ਤੀਜੀ ਸਦੀ ਈਸਾ ਤੋਂ ਪਹਿਲਾਂ), ਜਿਹੜਾ ਗਾਲਬਿਨ 425 ਈਸਵੀ ਵਿਚ, ਪਰ ਨਿਸ਼ਚੇ ਹੀ 415-416 ਈਸਵੀ ਤੋਂ ਪਹਿਲਾਂ ਨਹੀਂ, ਬਣੇ ਨਾਲੰਦਾ ਵਿਸ਼ਵ ਵਿਦਿਆਲੇ ਵਿਚ ਪਹਿਲਾਂ ਵਿਦਿਆਰਥੀ ਸੀ ਅਤੇ ਮਗਰੋਂ ਮਠਵਾਸੀਆਂ ਦੇ ਸੰਘ ਦਾ ਮੁਖੀ ਬਣਿਆ, ਅਤੇ ਜਿਹੜਾ ਪਾਲ ਦੇ ਬਾਦਸ਼ਾਹ ਧਰਮਪਾਲ ਦੁਆਰਾ ਸਥਾਪਤ (770-810 ਈਸਵੀ) ਵਿਕਰਮਸ਼ਿਲਾ ਵਿਸ਼ਵ-ਵਿਦਿਆਲੇ ਦੇ ਬੁਧੀਮਾਨਾਂ ਦਾ ਸਮਕਾਲੀ ਸੀ। ਇਹ ਸਭ ਕੁਝ ਕਰਨ ਲਈ ਉਹ ਘੱਟ ਤੋਂ ਘੱਟ 600 ਸਾਲ ਤੱਕ ਜਿਊਂਦਾ ਰਿਹਾ ਹੋਣਾ ਚਾਹੀਦਾ ਹੈ। ਇਹਨਾਂ ਦੋ ਪ੍ਰਤੀਕਾਤਮਕ ਹਸਤੀਆਂ ਅਤੇ ਸਭਿਆਚਾਰਕ ਨਾਇਕਾਂ ਦੇ ਜੀਵਨ ਅਤੇ ਰਚਨਾਵਾਂ ਨਾਲ ਸੰਬੰਧਿਤ ਇਸ ਸਮਾਨਾਂਤਰਤਾ ਨੂੰ ਧਿਆਨ ਵਿਚ ਰਖਦਿਆਂ, ਅਸੀਂ ਪ੍ਰਾਸੰਗਿਕ ਸਮਗਰੀ ਨੂੰ ਵਧੇਰੇ ਚੰਗੀ ਤਰ੍ਹਾਂ ਸਮਝ ਤੇ ਵਰਤ ਸਕਦੇ ਹਾਂ।

ਇਤਿਹਾਸਕ ਗਿਆਨ ਅਤੇ ਪਾਠਗਤ ਆਲੋਚਨਾ ਨੇ ਸ਼ੰਕਰ ਸੰਬੰਧੀ ਬਹੁਤ ਸਾਰਾ ਰੋਲ ਘਚੋਲਾ ਦੂਰ ਕਰ ਦਿੱਤਾ ਹੈ, ਉਸ ਦੇ ਜੁਗ ਤੇ ਸਮਾਜਕ ਵਾਤਾਵਰਣ ਦਾ ਮਸਲਾ ਸਾਪੇਖ ਨਿਸਚਿਤਤਾ ਨਾਲ ਨਜਿੱਠ ਲਿਆ ਹੈ, ਉਸ ਦੀਆਂ ਪ੍ਰਮਾਣਿਕ ਲਿਖਤਾਂ ਦੀ ਨਿਸ਼ਾਨਦੇਹੀ ਕਰ ਲਈ ਹੈ ਅਤੇ ਘੱਟੋ ਘੱਟ ਦੋ ਵਾਰੀ ਉਸ ਦੀਆਂ ਸੰਪੂਰਨ ਰਚਨਾਵਾਂ ਦਾ ਸੰਪਾਦਨ ਤੇ ਪ੍ਰਕਾਸ਼ਨ ਕੀਤਾ ਹੈ, ਅਤੇ ਉਸ ਦੀਆਂ ਕੁਲ ਪ੍ਰਮਾਣਿਕ ਲਿਖਤਾਂ ਕਈ ਵਾਰੀ ਯੂਰਪੀ ਤੇ ਭਾਰਤੀ ਭਾਸ਼ਾਵਾਂ ਵਿਚ ਅਨੁਵਾਦ ਹੋਈਆਂ ਹਨ ਅਤੇ ਉਸ ਦੇ ਦਰਸ਼ਨ ਬਾਰੇ ਬਹੁਤ ਸਾਰੇ ਨਿਬੰਧ ਪ੍ਰਕਾਸ਼ਤ ਹੋਏ ਹਨ। ਉਸ ਦੀਆਂ ਤਕਰੀਬਨ ਛੇ ਰਵਾਇਤੀ ਜੀਵਨੀਆਂ ਵੀ ਪ੍ਰਕਾਸ਼ਤ ਹੋਈਆਂ ਹਨ। ਨਾਗਾਰਜੁਨ ਦੇ ਮਾਮਲੇ ਵਿਚ ਮੁਕਾਬਲਤਨ ਏਨੇ ਹੀ ਵੱਡੇ ਪੈਮਾਨੇ ਉਤੇ ਕੰਮ ਨਹੀਂ ਹੋਇਆ, ਉਸ ਦੀਆਂ ਸੰਪੂਰਨ ਰਚਨਾਵਾਂ ਦਾ ਕੋਈ ਵੀ ਸੰਕਲਨ ਪ੍ਰਕਾਸ਼ਤ ਨਹੀਂ ਹੋਇਆ ਅਤੇ ਉਹ ਆਸਾਨੀ ਨਾਲ ਹੀ ਉਪਲਬਧ ਵੀ ਨਹੀਂ, ਅਤੇ ਇਥੋਂ ਤੱਕ ਕਿ ਉਸ ਦੀ ਸਭ ਤੋਂ ਉੱਤਮ ਰਚਨਾ

ਵੀ ਪੂਰੇ ਤੌਰ ਤੇ ਅੰਗ੍ਰੇਜ਼ੀ ਵਿਚ ਕੇਵਲ ਦੋ ਵਾਰੀ ਅਨੁਵਾਦ ਹੋਈ ਹੈ ਅਤੇ ਉਹ ਵੀ ਚਾਲੇ ਪਿੱਛੇ ਜਿਹੇ ਹੀ। ਇਸ ਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਉਸ ਨਾਲ ਸੰਬੰਧਿਤ ਸਮਗਰੀ ਚੀਨੀ, ਤਿੱਬਤੀ ਤੇ ਸੰਸਕ੍ਰਿਤ ਵਿਚ ਹੈ ਅਤੇ ਉਸ ਦੀਆਂ ਕੁਝ ਲਿਖਤਾਂ ਮੂਲ ਰੂਪ ਵਿਚ ਗੁਆਚ ਗਈਆਂ ਹਨ ਪਰ ਉਹਨਾਂ ਦੇ ਚੀਨੀ ਤੇ ਤਿੱਬਤੀ ਅਨੁਵਾਦ ਮਿਲਦੇ ਹਨ ਅਤੇ ਇਹਨਾਂ ਵਿਚੋਂ ਵੀ ਕੁਝ ਇਕ ਦੇ ਵੱਖ ਵੱਖ ਸੋਧੇ ਹੋਏ ਰੂਪ ਹਨ। ਦੂਜੀ ਗੱਲ, ਬੋਧੀ ਅਧਿਅਨ ਵਿਚ ਭਾਰਤ ਦੀ ਦਿਲਚਸਪੀ ਨਾ ਹੀ ਡੂੰਘੀ ਰਹੀ ਹੈ ਅਤੇ ਨਾ ਵਿਸ਼ਾਲ, ਅਤੇ ਸ਼ਾਇਦ ਮਹਾਂਯਾਨ ਵਿਚ—ਖ਼ਾਸ ਕਰਕੇ ਮਾਧਿਅਮਿਕਾ ਦਰਸ਼ਨ ਵਿਚ—ਯੂਰਪੀਨਾ ਦੀ ਦਿਲਚਸਪੀ ਏਨੀ ਤੀਖਣ ਅਤੇ ਇਕਸਾਰ ਨਹੀਂ ਰਹੀ ਜਿੰਨੀ ਅਦਵੈਤ ਵੇਦਾਂਤ ਜਾਂ ਮੁੱਢਲੇ ਬੁੱਧਮਤ ਵਿਚ। ਇਸ ਦੇ ਬਾਵਜੂਦ, ਨਾਗਾਰਜੁਨ ਦੇ ਜੀਵਨ ਬਾਰੇ ਅਜੇ ਤੱਕ ਪਏ ਹੋਏ ਕੁਝ ਕੁ ਰੋਲ ਘਚੋਲੇ ਨੂੰ ਦੂਰ ਕਰਨਾ ਅਤੇ ਉਸ ਦੀ ਸਿੱਖਿਆ ਦਾ ਖੁਲਾਸਾ ਤਿਆਰ ਕਰਨਾ ਅਸੰਭਵ ਨਹੀਂ। ਇਹ ਪੁਸਤਕ ਇਸੇ ਸੇਧ ਵਿਚ ਇਕ ਜਤਨ ਹੈ।

ਅਜਿਹੇ ਜਤਨ ਵਿਚ ਹੇਠ ਲਿਖਤ ਗੱਲਾਂ ਨੂੰ ਅਗਵਾਈ ਕਰਨ ਵਾਲੇ ਨੇਮਾਂ ਵਜੋਂ ਸਾਹਮਣੇ ਰੱਖਣਾ ਹੋਵੇਗਾ :

(ੳ) ਜੇ ਭਾਰਤੀ, ਚੀਨੀ ਅਤੇ ਤਿੱਬਤੀ ਸਰੋਤ ਉਸ ਦੀ ਸਿਖਿਆ ਦੇ ਕਿਸੇ ਨੁਕਤੇ ਬਾਰੇ ਜਾਂ ਉਸ ਦੇ ਜੀਵਨ ਦੀ ਕਿਸੇ ਘਟਨਾ ਬਾਰੇ ਇਕਮੱਤ ਹੋਣ ਤਾਂ ਉਹਨਾਂ ਨੂੰ ਸਹੀ ਜਾਂ ਇਤਿਹਾਸਕ ਤੱਥ ਸਮਝਿਆ ਜਾ ਸਕਦਾ ਹੈ।

(ਅ) ਜੇ ਉਸ ਦੇ ਨਾਂ ਨਾਲ ਜੋੜੀ ਜਾਂਦੀ ਕੋਈ ਪੁਸਤਕ ਮੂਲ ਸੰਸਕ੍ਰਿਤ ਵਿਚ ਮੌਜੂਦ ਹੈ ਅਤੇ ਜੇ ਘੱਟੋ ਘੱਟ ਇਕ ਏਸ਼ੀਆਈ ਭਾਸ਼ਾ ਵਿਚ ਇਸ ਦਾ ਪ੍ਰਾਚੀਨ ਅਨੁਵਾਦ ਮੂਲ ਪਾਠ ਦੀ ਪੁਸ਼ਟੀ ਕਰਦਾ ਹੈ, ਅਤੇ ਜੇ ਉਸ ਦੇ ਮਹੱਤਵਪੂਰਨ ਟੀਕੇ ਮੌਜੂਦ ਹਨ, ਤਾਂ ਨਿਸਚੇ ਹੀ ਇਹ ਉਸ ਦੀ ਰਚਨਾ ਹੈ।

(ੲ) ਜੇ ਕੋਈ ਲਿਖਤ ਮੂਲ ਵਿਚ ਗੁਆਚ ਗਈ ਹੈ, ਪਰ ਜੇ ਚੀਨੀ ਤੇ ਤਿੱਬਤੀ ਵਿਚ ਉਸ ਦੇ ਅਨੁਵਾਦ ਘੱਟ ਜਾਂ ਵੱਧ ਇਕ ਦੂਜੇ ਨਾਲ ਮੇਲ ਖਾਂਦੇ ਹਨ, ਤਾਂ ਬਹੁਤ ਮੁਮਕਿਨ ਹੈ ਕਿ ਇਹ ਰਚਨਾ ਉਸ ਦੀ ਹੋਵੇ।

(ਸ) ਜੇ ਕੋਈ ਰਚਨਾ ਕੇਵਲ ਸੰਸਕ੍ਰਿਤ ਵਿਚ ਸੰਪੂਰਨ ਜਾਂ ਅਧੂਰੀ ਸਾਂਭੀ ਪਈ ਹੈ ਅਤੇ ਜੇ ਉਸ ਦੀਆਂ ਦੂਜੀਆਂ ਲਿਖਤਾਂ ਦੇ ਪ੍ਰਮਾਣੀਕ ਟੀਕਿਆਂ ਵਿਚ ਇਸ ਵਿਚੋਂ ਦਿਤੀਆਂ ਟੂਕਾਂ ਮਿਲਦੀਆਂ ਹਨ, ਤਾਂ ਇਹ ਉਸੇ ਦੀ ਹੋਣੀ ਲੱਗਭਗ ਨਿਸਚਿਤ ਹੈ।

(ਹ) ਕੋਈ ਵੀ ਲਿਖਤ ਜਿਹੜੀ ਪਹਿਲੀ ਕਿਸਮ ਦੀਆਂ ਲਿਖਤਾਂ ਦੇ ਵਿਚਾਰਾਂ ਦਾ ਪ੍ਰਤੱਖ ਰੂਪ ਵਿਚ ਖੰਡਨ ਕਰਦੀ ਹੈ ਉਸ ਦੀ ਨਹੀਂ ਹੋ ਸਕਦੀ।

(ਕ) ਇਹਨਾਂ ਤਿੰਨਾਂ ਭਾਸ਼ਾਵਾਂ ਵਿਚ ਕੇਵਲ ਇਕ ਵਿਚ ਮਿਲਦੀਆਂ ਉਹ ਲਿਖਤਾਂ ਜੋ ਉਸ ਦੀਆਂ ਹੋਣ ਦਾ ਦਾਅਵਾ ਕਰਦੀਆਂ ਹਨ ਅਤੇ ਜਿਨ੍ਹਾਂ ਦਾ ਉਸ ਦੀ

ਚਿੰਤਨ-ਪ੍ਰਣਾਲੀ ਦੇ ਪ੍ਰਾਚੀਨ ਵਿਆਖਿਆਕਾਰਾਂ ਜਾਂ ਉਸ ਦੀਆਂ ਪ੍ਰਮਾਣੀਕ ਲਿਖਤਾਂ ਦੇ ਟੀਕਾਕਾਰਾਂ ਨੇ ਕੋਈ ਹਵਾਲਾ ਨਹੀਂ ਦਿਤਾ ਜਾਂ ਕੋਈ ਟੂਕ ਪੇਸ਼ ਨਹੀਂ ਕੀਤੀ, ਨਿਸ਼ਚੇ ਹੀ ਉਸ ਦੀਆਂ ਨਹੀਂ ਹਨ।

(ਖ) ਉਸ ਦੇ ਨਾਂ ਨਾਲ ਜੋੜੀ ਜਾਂਦੀ ਕੋਈ ਵੀ ਪੁਰਾਤਨ ਲਿਖਤ ਜਿਹੜੀ ਕੇਵਲ ਸੰਸਕ੍ਰਿਤ ਵਿਚ ਜਾਂ ਕੇਵਲ ਚੀਨੀ ਜਾਂ ਤਿੱਬਤੀ ਵਿਚ ਮਿਲਦੀ ਹੈ, ਜੇ ਇਹ ਪਹਿਲੀ ਪ੍ਰਕਾਰ ਦੀਆਂ ਲਿਖਤਾਂ ਦਾ ਖੰਡਨ ਨਹੀਂ ਕਰਦੀ, ਉਸ ਦੀ ਹੋ ਸਕਦੀ ਹੈ।

(ਗ) ਜੇ ਦੂਜੀਆਂ ਸ਼ਰਤਾਂ ਪੂਰੀਆਂ ਹੋ ਵੀ ਜਾਣ, ਜੋ ਕਿ ਸੰਭਵ ਨਹੀਂ, ਤਾਂ ਵੀ ਉਹਦੇ ਨਾਂ ਨਾਲ ਜੋੜੀ ਜਾਂਦੀ ਕੋਈ ਲਿਖਤ ਜੇ ਉਸ ਦੇ ਸਮੇਂ ਤੋਂ ਬਾਦ ਦੇ ਮੱਤਾਂ ਅਤੇ ਘਟਨਾਵਾਂ ਦਾ ਹਵਾਲਾ ਦੇਂਦੀ ਜਾਂ ਚਰਚਾ ਕਰਦੀ ਹੈ, ਇਹ ਜਾਂ ਤਾਂ ਪੂਰੀ ਦੀ ਪੂਰੀ ਖੋਟੀ ਹੈ ਜਾਂ ਉਸ ਸਮਗਰੀ ਵਿਚ ਵਾਧੇ ਹੋ ਸਕਦੇ ਹਨ ਜੋ ਉਸ ਦੀ ਹੋਵੇ।

(ਘ) ਉਸ ਦੇ ਜੀਵਨ ਬਿਰਤਾਂਤ ਦੇ ਸੰਬੰਧ ਵਿਚ, ਕੇਵਲ ਬਹੁਤ ਪੁਰਾਤਨ ਅਤੇ ਘੱਟ ਦੰਦ-ਕਥਾਵਾਂ ਨੂੰ ਹੀ ਸਹੀ ਮੰਨਿਆ ਜਾ ਸਕਦਾ ਹੈ।

(ਙ) ਕੋਈ ਬਿਰਤਾਂਤ ਜਿੰਨਾ ਪੁਰਾਤਨ, ਵਧੇਰੇ ਸਰਲ ਅਤੇ ਵਧੇਰੇ ਭਰੋਸੇਯੋਗ ਰੂਪ ਵਿਚ ਤੱਥਮੂਲਕ ਹੈ, ਉਸ ਦੇ ਓਨਾ ਹੀ ਵਧੇਰੇ ਵਿਸ਼ਵਾਸਯੋਗ ਹੋਣ ਦੀ ਸੰਭਾਵਨਾ ਹੈ।

(ਚ) ਜਿਹੜੇ ਬਿਰਤਾਂਤ ਉਸ ਨੂੰ ਉਹਨਾਂ ਦੌਰਾਂ ਦੇ ਵਿਅਕਤੀਆਂ ਤੇ ਘਟਨਾਵਾਂ ਨਾਲ ਜੋੜਦੇ ਹਨ ਜਿਹੜੇ ਉਸ ਦੌਰ ਤੋਂ ਪਹਿਲਾਂ ਜਾਂ ਮਗਰੋਂ ਦੇ ਹਨ ਜਿਸ ਵਿਚ ਉਸ ਦੇ ਹੋਏ ਹੋਣ ਦੀ ਸੰਭਾਵਨਾ ਹੈ, ਉਹ ਸ਼ੱਕੀ ਹਨ।

(ਛ) ਕਰਾਮਾਤੀ ਅੰਸ਼ਾਂ ਨੂੰ ਦੰਦ-ਕਥਾਵੀ ਜਾਂ ਮਿਥਿਕ ਸਮਝ ਕੇ ਇਕ ਪਾਸੇ ਰਖਿਆ ਜਾ ਸਕਦਾ ਹੈ—ਭਾਵੇਂ ਪ੍ਰਤੀਕ ਰੂਪ ਵਿਚ ਸ਼ਾਇਦ ਸੱਚ ਹੀ ਹੋਣ।

(ਜ) ਜੇ ਦੋ ਜਾਂ ਇਸ ਤੋਂ ਵਧੇਰੇ ਪਿਛਲੇਰੇ ਬਿਰਤਾਂਤ ਉਸ ਨੂੰ ਉਸ ਦੌਰ ਦੀਆਂ ਸ਼ਖ਼ਸੀਅਤਾਂ ਤੇ ਘਟਨਾਵਾਂ ਨਾਲ ਸੰਬੰਧਿਤ ਕਰਨ ਵਿਚ ਇਕਮੱਤ ਹੋਣ ਜਿਸ ਦੌਰ ਵਿਚ ਉਸ ਦੇ ਹੋਏ ਹੋਣ ਦੀ ਸੰਭਾਵਨਾ ਹੈ—ਭਾਵੇਂ ਅਜਿਹੇ ਬਿਰਤਾਂਤਾਂ ਵਿਚ ਵੀ ਦੰਦ-ਕਥਾਵੀ ਜਾਂ ਸ਼ੱਕੀ ਤੱਤ ਹੋਣ ਜਿਨ੍ਹਾਂ ਨੂੰ ਰੱਦਿਆ ਜਾ ਸਕਦਾ ਹੋਵੇ—ਹੋ ਸਕਦਾ ਹੈ ਕਿ ਉਹ ਇਕ ਸਹੀ ਰਵਾਇਤ ਨੂੰ ਉਸ ਹੱਦ ਤੱਕ ਪੇਸ਼ ਕਰ ਰਹੇ ਹੋਣ ਜਿਸ ਨੂੰ ਪ੍ਰਵਾਨ ਕੀਤਾ ਜਾ ਸਕਦਾ ਹੋਵੇ।

(ਝ) ਦੋ ਜਾਂ ਇਸ ਤੋਂ ਵਧੇਰੇ ਸਭਿਆਚਾਰਾਂ ਵਿਚ ਉਸ ਨਾਲ ਸੰਬੰਧਿਤ ਰਵਾਇਤਾਂ ਦੇ ਬਿਰਤਾਂਤ ਜਿਨ੍ਹਾਂ ਦੀ ਸ਼ਿਲਾਲੇਖੀ ਜਾਂ ਸਾਹਿੱਤਕ ਗਵਾਹੀ ਦੁਆਰਾ ਸਿੱਧੇ ਤੌਰ ਤੇ ਜਾਂ ਹਾਲਤ ਰਾਹੀਂ ਪ੍ਰੋੜ੍ਹਤਾ ਹੁੰਦੀ ਹੋਵੇ, ਉਹਨਾਂ ਦੇ ਵਾਸਤਵਿਕ ਹੋਣ ਦੀ ਪੂਰੀ ਸੰਭਾਵਨਾ ਹੈ।

ਆਖ਼ਰੀ ਗੱਲ, ਸਾਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਪ੍ਰਾਚੀਨ-ਕਾਲ ਜਾਂ ਉਤਰਵਰਤੀ ਪ੍ਰਾਚੀਨ-ਕਾਲ ਦੀਆਂ, ਵਿਸ਼ੇਸ਼ ਰੂਪ ਵਿਚ ਪੂਰਬ ਦੀਆਂ ਸ਼ਖ਼ਸੀਅਤਾਂ ਬਾਰੇ ਇਤਿਹਾਸਕ ਖੋਜ ਅਤੇ ਪਾਠਾਂ ਦੀ ਆਲੋਚਨਾ ਦੁਆਰਾ ਨਿਰਪੇਖ ਨਿਸਚਿਤਤਾ ਤਕ ਕਦੇ ਵੀ ਨਹੀਂ ਪਹੁੰਚਿਆ ਜਾ ਸਕਦਾ। ਭਾਰਤੀਆਂ ਦੇ ਮਾਮਲੇ ਵਿਚ ਇਹ ਗੱਲ ਹੋਰ ਵੀ ਵਧੇਰੇ ਸਹੀ ਹੈ। ਅਗਲੇ ਪੰਨਿਆਂ ਵਿਚ ਨਾਗਾਰਜੁਨ ਦੇ ਜੀਵਨ ਬਾਰੇ ਕੁਲ ਚਰਚਾ ਇਹਨਾਂ ਵਿਧੀਵਤ ਨੇਮਾਂ ਦੇ ਆਧਾਰ ਉਤੇ ਕੀਤੀ ਗਈ ਹੈ ਪਰ, ਭਾਵੇਂ ਇਹ ਨਵਾਂ ਅਧਿਅਨ ਹੈ ਤਾਂ ਵੀ ਇਹ ਕਿਉਂਕਿ ਕੇਵਲ ਵਿਦਵਾਨਾਂ ਵਾਸਤੇ ਇਕ ਤਕਨੀਕੀ ਪੁਸਤਕ ਨਹੀਂ, ਇਸ ਲਈ ਵਿਸਥਾਰ ਵਿਚ ਪ੍ਰਮਾਣ ਨਹੀਂ ਪੇਸ਼ ਕੀਤੇ ਗਏ ਅਤੇ ਨਾ ਹੀ ਦਸਤਾਵੇਜ਼ੀ ਗਵਾਹੀਆਂ ਪੇਸ਼ ਕੀਤੀਆਂ ਗਈਆਂ ਹਨ, ਨਾ ਹੀ ਵਿਸਤ੍ਰਿਤ ਚਰਚਾ ਕੀਤੀ ਹੈ।

# 3. ਨਾਗਾਰਜੁਨ ਦਾ ਯੁੱਗ

ਭਾਵੇਂ ਜ਼ੇਨਰੂ ਸੂਕਾਮੋਟੋ ਦੇ ਸ਼ਬਦਾਂ ਵਿਚ, ਨਾਗਾਰਜੁਨ "ਮਹਾਂਯਾਨ ਮੱਤ ਦਾ ਸਭ ਤੋਂ ਪਹਿਲਾ ਤੇ ਸਭ ਤੋਂ ਵੱਡਾ ਸੰਗਠਨ ਕਰਤਾ ਸੀ"[12] ਇਹ ਨਿਸਚਿਤ ਹੈ ਕਿ ਉਹ ਮਹਾਯਾਨ ਦਾ ਬਾਨੀ ਨਹੀਂ ਸੀ। ਸਾਰੇ ਹੀ ਸਰੋਤਾਂ ਦਾ ਇਸ ਗੱਲ ਬਾਰੇ ਇਕੋ ਮੱਤ ਹੈ।[13] ਮਹਾਯਾਨੀ ਧਰਮ-ਗ੍ਰੰਥ ਸੰਸਕ੍ਰਿਤ ਵਿਚ ਹਨ, ਅਤੇ ਕਈ ਪ੍ਰਾਕਿਰਤ ਅਤੇ ਦੂਜੀਆਂ ਉਪ-ਭਾਖਾਵਾਂ ਦੀਆਂ ਲਿਖਤਾਂ ਦਾ ਸੰਸਕ੍ਰਿਤੀਕਰਨ ਹਨ। ਜਦ ਕਿ ਸੰਸਕ੍ਰਿਤ ਦੀਆਂ ਬੋਧੀ ਲਿਖਤਾਂ ਦਾ ਮੇਨਾਂਦਰ ਤੇ ਪਾਤੰਜਲੀ (ਅਨੁਮਾਨਤ 150 ਪੂਰਵ ਈਸਾ) ਦੇ ਯੁੱਗ ਤੋਂ ਪਹਿਲਾਂ ਕੋਈ ਵਜੂਦ ਨਹੀਂ ਸੀ, ਇਹਨਾਂ ਪ੍ਰਚਲਤ ਗ੍ਰੰਥਾਂ ਵਿਚੋਂ ਕਿਸੇ ਨੂੰ ਵੀ ਪਹਿਲੀ ਸਦੀ ਈਸਵੀ ਤੋਂ ਪਹਿਲਾਂ ਦਾ ਮੰਨਣ ਦੀ ਲੋੜ ਨਹੀਂ। ਪ੍ਰਗਿਆਪਰਮਮਿਤਾ ਦੇ ਕੁਝ ਸੂਤਰ ਅਤਿ ਪੁਰਾਤਨ ਮਹਾਯਾਨੀ ਧਰਮ-ਗ੍ਰੰਥਾਂ ਵਿਚ ਸਨ। ਪਾਠ ਦਾ ਅਤਿ ਡੂੰਘਾ ਵਿਸ਼ਲੇਸ਼ਣ ਕਰਨ ਤੋਂ ਮਗਰੋਂ, ਈ. ਕੋਨਜ਼ੇ ਇਸ ਨਤੀਜੇ ਉਤੇ ਪਹੁੰਚਾ ਕਿ ਸਾਹਿੱਤ ਦੀ ਇਸ ਸ੍ਰੇਣੀ ਦਾ ਇਕ ਮੂਲ ਪਾਠ ਅਨੁਮਾਨਤ 100 ਪੂਰਵ ਈਸਾ ਤੋਂ 100 ਈਸਵੀ ਤੱਕ ਤਿਆਰ ਕੀਤਾ ਗਿਆ ਸੀ।[15] ਇਹਨਾਂ ਸੂਤਰਾਂ ਵਿਚੋਂ ਸਭ ਤੋਂ ਪੁਰਾਣਾ ਅਸ਼ਟਸਹਿਸ੍ਰਿਕਾ ਹੈ। ਇਸ ਦੀ ਰਚਨਾ ਵਿਚ ਦੋ ਤੋਂ ਵੱਧ ਸਦੀਆਂ ਲੱਗੀਆਂ ਅਤੇ ਇਸ ਦੇ ਪਾਠ ਦਾ ਅਜੋਕਾ ਰੂਪ 150 ਈਸਵੀ ਦੇ ਆਸ ਪਾਸ ਤਿਆਰ ਹੋਇਆ। ਇਕ ਹਿੰਦੀ ਸਕਿਥੀਅਨ, ਲੋਕਾਕਸ਼ੇਮਾ ਨੇ 179-80 ਈਸਵੀ ਵਿਚ ਇਸ ਦਾ ਚੀਨੀ ਵਿਚ ਅਨੁਵਾਦ ਕੀਤਾ। ਮਹਾਯਾਨ ਧਰਮ ਗ੍ਰੰਥਾਂ ਦੀਆਂ ਦੂਜੀਆਂ ਪ੍ਰਕਾਰਾਂ ਵਿਚ ਇਕ ਸਭ ਤੋਂ ਪੁਰਾਣਾ ਗ੍ਰੰਥ ਹੈ ਵਡੇਰਾ ਸੁਖਾਵਤੀ ਵਿਊਹ ਜਿਸ ਦਾ ਪਹਿਲਾਂ 147 ਅਤੇ 186 ਈਸਵੀ ਵਿਚ ਚੀਨੀ ਵਿਚ ਅਨੁਵਾਦ ਹੋਇਆ ਸੀ। ਇਸ ਦੀ ਸਿਖਿਆ ਹੈ ਕਿ

ਅਮਿਤਾਭ ਬੁੱਧਾ ਵਿਚ ਵਿਸ਼ਵਾਸ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਇਸ ਦੇ ਪਾਠ ਨੂੰ ਲਾਜ਼ਮੀ ਹੀ ਚੀਨੀ ਵਿਚ ਇਸ ਦੇ ਅਨੁਵਾਦ ਤੋਂ ਘੱਟੋ ਘੱਟ ਦੋ ਜਾਂ ਤਿੰਨ ਦਹਾਕੇ ਪਹਿਲਾਂ ਅੰਤਮ ਰੂਪ ਦੇ ਦਿਤਾ ਗਿਆ ਹੋਵੇਗਾ। ਇਸ ਵਿਚ ਪੇਸ਼ ਕੀਤੇ ਗਏ ਵਿਚਾਰ ਬਹੁਤ ਪਹਿਲਾਂ ਦੇ ਨਹੀਂ ਸਨ। ਸਭ ਤੋਂ ਪੁਰਾਤਨ ਤੇ ਸਭ ਤੋਂ ਚੰਗੇ ਭਾਰਤੀ ਅਤੇ ਚੀਨੀ ਟੀਕਾਕਾਰ ਨਾਗਾਰਜੁਨ ਦੇ ਦਰਸ਼ਨ ਨੂੰ ਪ੍ਰਗਿਆਪਰਮਮਿਤਾ ਮੱਤ ਦਾ ਸੁਵਿਵਸਥਤ ਰੂਪ ਸਮਝਦੇ ਸਨ ਅਤੇ ਉਸ ਦੇ ਜੀਵਨ ਦੇ ਅਸਲੋਂ ਭਰੋਸੇਯੋਗ ਬਿਰਤਾਂਤ ਅਤੇ ਅਮਿਤਾਭ ਸੰਪਰਦਾਇ ਦੇ ਵਿਸ਼ੇਸ਼ੱਗ ਅਤੇ ਉਸ ਦੇ ਇਕ ਪੱਤਰ ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਉਹ ਇਕ ਅਮਿਤਾਭ ਭਗਤ ਸੀ। ਇਸ ਲਈ ਉਸ ਦਾ ਸਮਾਂ ਪ੍ਰਗਿਆਪਰਮਮਿਤਾ ਦੇ ਵਿਕਾਸ ਅਤੇ ਅਮਿਤਾਭ ਸੰਪਰਦਾਇ ਦੇ ਉਦੋਂ ਤੋਂ ਮਗਰੋਂ ਦਾ, ਅਰਥਾਤ ਨਿਸਚੇ ਹੀ 100 ਈਸਵੀ ਤੋਂ ਮਗਰੋਂ ਦਾ ਹੋਣਾ ਚਾਹੀਦਾ ਹੈ, ਅਤੇ ਇਹ ਸ਼ਾਇਦ ਦੂਜੀ ਸਦੀ ਦੇ ਮੁੱਢਲੇ ਦਹਾਕਿਆਂ ਦਾ ਸਮਾਂ ਵੀ ਨਾ ਹੋਵੇ।

ਸਾਰੇ ਹੀ ਸਰੋਤਾਂ—ਭਾਰਤੀ, ਚੀਨੀ ਅਤੇ ਤਿੱਬਤੀ ਦਾ ਇਹ ਮਤ ਹੈ ਕਿ ਸਤਵਾਹਨ ਵੰਸ਼ ਦਾ ਇਕ ਮਹਾਨ ਰਾਜਾ ਨਾਗਾਰਜੁਨ ਦਾ ਮਿੱਤਰ ਸੀ ਅਤੇ ਇਸ ਨੇ ਉਸ ਰਾਜਾ ਨੂੰ ਪੱਤਰ ਲਿਖੇ ਅਤੇ ਇਹਨਾਂ ਦੋਹਾਂ ਦੀ ਇਕੋ ਹੀ ਸਮੇਂ ਮੌਤ ਹੋਈ। ਜੋ ਕੁਝ ਪਿਛਲੇ ਪੈਰੇ ਵਿਚ ਕਿਹਾ ਗਿਆ ਹੈ ਉਸ ਨੂੰ ਧਿਆਨ ਵਿਚ ਰਖਦਿਆਂ, ਇਸ ਸਬੰਧ ਵਿਚ 100 ਈਸਵੀ ਤੋਂ ਪਹਿਲਾਂ ਦੇ ਸਤਵਾਹਨ ਪ੍ਰਾਸੰਗਿਕ ਨਹੀਂ, ਅਤੇ ਇਸ ਵੰਸ਼ ਦਾ ਰਾਜ 218 ਈਸਵੀ ਵਿਚ ਖ਼ਤਮ ਹੋ ਗਿਆ ਸੀ।[18] ਇਸ ਲਈ ਨਾਗਾਰਜੁਨ ਉਹਨਾਂ ਰਾਜਿਆਂ ਦਾ ਸਮਕਾਲੀ ਸੀ ਜਿਨ੍ਹਾਂ ਨੇ 100 ਈਸਵੀ ਅਤੇ 218 ਈਸਵੀ ਦੇ ਵਿਚਕਾਰ ਰਾਜ ਕੀਤਾ। ਮੰਜੂਸ੍ਰੀਮੂਲਕਲਪ ਅਤੇ ਸਾਰੇ ਹੀ ਤਿੱਬਤੀ ਸਰੋਤ ਦਾਅਵੇ ਨਾਲ ਕਹਿੰਦੇ ਹਨ ਕਿ ਨਾਗਾਰਜੁਨ ਨੇ ਅਮਰਾਵਤੀ ਦੀ ਮੁਰੰਮਤ ਕਰਵਾਈ, ਇਸ ਦੀ ਵਲਗਣ ਬਣਵਾਈ ਅਤੇ ਇਸ ਦੀ ਸਜਾਵਟ ਕਰਵਾਈ। ਇਸ ਸਤੂਪਾ ਦਾ 150 ਅਤੇ 200 ਈਸਵੀ ਵਿਚਕਾਰ ਪੂਰੀ ਤਰ੍ਹਾਂ ਪੁਨਰ ਨਿਰਮਾਣ ਕੀਤਾ ਗਿਆ ਸੀ। ਇਸ ਲਈ ਇਹ ਮੰਨਿਆ ਜਾ ਸਕਦਾ ਹੈ ਕਿ ਨਾਗਾਰਜੁਨ ਇਸ ਸਾਰੇ ਸਮੇਂ ਜਾਂ ਘੱਟੋ ਘੱਟ ਇਸ ਦੇ ਕੁਝ ਭਾਗ ਵਿਚ ਕਾਰਜਸ਼ੀਲ ਅਤੇ ਪ੍ਰਭਾਵਕਾਰੀ ਰਿਹਾ, ਅਤੇ ਦੋਹਾਂ ਹੀ ਹਾਲਤਾ ਵਿਚ ਉਹ ਉਸ ਤੋਂ ਪਹਿਲਾਂ ਜਾਂ ਮਗਰੋਂ ਕੁਝ ਵਰ੍ਹੇ ਜਾਂ ਦਹਾਕੇ ਜਿਉਂਦਾ ਰਿਹਾ ਹੋਵੇਗਾ। ਅਗਲੀ ਗੱਲ, ਸ੍ਰੀ ਪਰਵਤ ਉਤੇ ਮਹਾਚੈਤਯ ਦੇ ਸਾਹਮਣੇ ਵਾਲੀ ਥਾਂ ਤੋਂ ਸਤਵਾਹਨ ਦੇ ਬਹੁਤ ਸਾਰੇ ਸਿੱਕੇ ਲੱਭੇ ਹਨ। ਇਸ ਤੋਂ ਅਤੇ ਹੋਰ ਗਵਾਹੀਆਂ ਤੋਂ ਪਤਾ ਲਗਦਾ ਹੈ ਕਿ ਇਹ ਇਲਾਕਾ ਸਤਵਾਹਨ ਸਲਤਨਤ ਦਾ ਹਿੱਸਾ ਸੀ ਅਤੇ ਇਹ ਵਿਸ਼ਵਾਸਯੋਗ ਹੈ ਕਿ ਉਥੇ ਬਣਿਆ ਮਹਾਚੈਤਯ ਸਤਵਾਹਨ ਕਾਲ ਵਿਚ ਮੌਜੂਦ ਸੀ। ਇਹ ਸ਼ਾਇਦ ਇਕ ਮੱਠ ਸੀ ਜਿਹੜਾ, ਹਿਊਨ-ਸਾਂਗ ਨੇ ਲਿਖਿਆ ਹੈ, ਸਤਵਾਹਨ ਰਾਜਾ ਨੇ ਨਾਗਾਰਜੁਨ ਵਾਸਤੇ ਪੋ-ਲੋ-ਮੋ-ਕੀ-ਲੀ ਪਰਬਤ ਉਤੇ ਬਣਵਾਇਆ ਸੀ (ਵੇਖੋ ਭਾਗ 2 ਖੰਡ 2)। ਪਿਛਲੇਰੇ ਵਰ੍ਹਿਆਂ ਵਿਚ ਉਹ ਇਥੇ ਰਿਹਾ। ਇਸ ਗੱਲ ਦੀ ਸ਼ਿਲਾਲੇਖੀ

ਗਵਾਹੀ ਮਿਲਦੀ ਹੈ ਕਿ ਸ੍ਰੀ ਪਰਵਤ ਉਤੇ ਮਹਾਚੈਤਯ ਇਕਸ਼ਵਾਕੂ ਰਾਜਾ ਸ੍ਰੀ ਵੀਰਾ ਪੁਰਿਸ਼ਦਾਤਾ ਦੇ ਰਾਜ ਵਿਚ ਮੁਰੰਮਤ ਕਰਵਾਇਆ ਜਾਂ ਬਣਵਾਇਆ ਗਿਆ (235-255 ਜਾਂ 240-265 ਈਸਵੀ) ਜੇ ਇਸ ਦੀ ਮੁਰੰਮਤ ਕਰਵਾਈ ਗਈ ਸੀ ਤਾਂ ਇਹ ਸਤਵਾਹਨ ਮੱਠ ਹੋ ਸਕਦਾ ਹੈ ਜਿਸ ਦਾ ਹਿਊਨ ਸਾਂਗ ਨੇ ਜ਼ਿਕਰ ਕੀਤਾ ਹੈ ਅਤੇ ਜਿੰਨਾ ਚਿਰ ਇਹ ਘੱਟੋ ਘੱਟ ਪੰਜਾਹ ਜਾਂ ਸੱਠ ਸਾਲ ਪੁਰਾਣਾ ਨਹੀਂ ਹੋਵੇਗਾ ਇਸ ਦੀ ਮੁਰੰਮਤ ਦੀ ਲੋੜ ਨਹੀਂ ਹੋਵੇਗੀ। ਇਸ ਤੋਂ ਯਜਨਾਸ੍ਰੀ ਜਾਂ ਕਿਸੇ ਹੋਰ ਪਹਿਲਾਂ ਦੇ ਸਤਵਾਹਨ ਰਾਜਾ ਦਾ ਸੰਕੇਤ ਮਿਲਦਾ ਹੈ ਜਿਸ ਨੇ ਸ੍ਰੀ ਪਰਵਤ ਉਤੇ ਮੱਠ ਬਣਵਾਇਆ। ਦੂਜੇ ਪਾਸੇ, ਜੇ ਇਕਸ਼ਵਾਕੂਆਂ ਨੇ ਆਪ ਨਵਾਂ ਮਹਾਚੈਤਯ ਬਣਵਾਇਆ ਹੋਵੇ ਤਾਂ ਇਹ ਸਤਵਾਹਨ ਮੱਠ ਤੋਂ ਵੱਖਰਾ ਹੋ ਸਕਦਾ ਹੈ।

150 ਅਤੇ 200 ਈਸਵੀ ਦੇ ਵਿਚਕਾਰ ਲੜੀਵਾਰ ਚਾਰ ਸਤਵਾਹਨ ਰਾਜੇ ਹੋਏ ਹਨ : ਸ਼ਿਵਾ ਸ੍ਰੀ (150-157), ਚਤਰਪਨਾ ਸਤਕਰਨੀ (157-167), ਸ਼ਿਵਾਸਕੰਦਾ (167-174) ਅਤੇ ਯਜਨ ਸ੍ਰੀ (174-203)।[82] ਇਨ੍ਹਾਂ ਵਿਚੋਂ ਕੋਈ ਵੀ, ਜਾਂ ਸਤਕਰਨੀ (130-150) ਸ਼ਿਵਾ ਸ੍ਰੀ ਦਾ ਪੂਰਵਜ, ਜਾਂ ਆਖ਼ਰੀ ਤਿੰਨ ਰਾਜਿਆਂ ਵਿਚੋਂ ਇਕ ਜਿਹੜੇ ਯਜਨ ਸ੍ਰੀ ਦੇ ਉਤਰ-ਅਧਿਕਾਰੀ ਬਣੇ, ਨਾਗਾਰਜੁਨ ਦਾ ਉਹ ਮਿੱਤਰ ਹੋ ਸਕਦਾ ਹੈ ਜਿਸ ਨੂੰ ਪੱਤਰ ਲਿਖੇ ਗਏ। ਆਖ਼ਰੀ ਤਿੰਨ ਰਾਜੇ ਇਹ ਸਨ : ਵਿਜੈ (203-209), ਚੰਦਰ ਸ੍ਰੀ (209-211) ਅਤੇ ਪੁਲੋਮਾਵੀ ।।। (211-218)। ਜੇ ਨਾਗਾਰਜੁਨ ਦਾ ਮਿੱਤਰ ਕੋਈ ਵੱਡਾ ਰਾਜਾ ਸੀ ਤਾਂ ਇਹ ਸਤਕਰਨੀ ਹੋ ਸਕਦਾ ਹੈ, ਸਾਰੇ ਦੱਖਣ ਦਾ ਪ੍ਰਭੂ (ਦਕਸ਼ਿਨਾਪਥਪਤੀ) ਜਿਸ ਨੇ ਰੁਦਰਾਦਮਨ ਦੀ ਧੀ ਨਾਲ ਵਿਆਹ ਕਰਵਾਇਆ ਸੀ। ਜਾਂ ਫੇਰ ਯਜਨਾ ਸ੍ਰੀ ਜਿਹੜਾ ਅਤਿਅੰਤ ਸਿਰਕੱਢ ਸਤਵਾਹਨ ਸਮਰਾਟਾਂ ਵਿਚੋਂ ਇਕ ਸੀ (ਵੇਖੋ ਭਾਗ 2, ਖੰਡ 2)।

ਇਹ ਅਜੀਬ ਗੱਲ ਹੈ ਕਿ ਇਸ ਦਾ ਕੋਈ ਪੁਰਾਤਤਵੀ ਪ੍ਰਮਾਣ ਨਹੀਂ ਮਿਲਦਾ ਕਿ ਨਾਗਾਰਜੁਨ ਦਾ ਕਿਸੇ ਸਤਵਾਹਨ ਰਾਜਾ ਨਾਲ ਕੋਈ ਸਬੰਧ ਸੀ, ਕਿ ਉਸ ਨੇ ਅਮਰਾਵਤੀ ਦੀ ਮੁਰੰਮਤ ਦਾ ਨਿਰਦੇਸ਼ਨ ਕੀਤਾ ਜਾਂ ਸ੍ਰੀ ਪਰਵਤ ਉਤੇ ਉਹਦੇ ਵਾਸਤੇ ਮੱਠ ਦੀ ਉਸਾਰੀ ਹੋਈ ਜਾਂ ਇਸ ਇਲਾਕੇ ਵਿਚ ਅਮਿਤਾਭ ਦੀ ਪੂਜਾ ਹੁੰਦੀ ਸੀ। ਨਾ ਹੀ ਅਮਰਾਵਤੀ ਜਾਂ ਸ੍ਰੀ ਪਰਵਤ ਦੇ ਕਿਸੇ ਸ਼ਿਲਾਲੇਖ ਵਿਚ ਪ੍ਰਗਿਆਪਰਮਿਤਾ, ਮਹਾਯਾਨ ਜਾਂ ਨਾਗਾਰਜੁਨ ਦੀ ਦਾਰਸ਼ਨਿਕ ਪਰਪਾਟੀ (ਮਾਧਿਅਮਿਕਾ) ਦਾ ਕੋਈ ਉਲੇਖ ਆਇਆ ਹੈ। ਬੇਸ਼ਕ, ਸ਼ਿਲਾਲੇਖੀ ਗਵਾਹੀ ਦੀ ਅਣਹੋਂਦ ਪ੍ਰਾਪਤ ਸਾਹਿੱਤਕ ਅਤੇ ਹਾਲਾਤੀ ਗਵਾਹੀ ਨੂੰ ਰੱਦ ਨਹੀਂ ਕਰ ਦੇਂਦੀ। ਯਾਦ ਰਖਿਆ ਜਾਏ ਕਿ ਸ਼ੰਕਰ ਵਲੋਂ ਚਾਰ ਪ੍ਰਸਿੱਧ ਮੱਠਾਂ ਦੀ ਸਥਾਪਤੀ ਅਤੇ ਕਾਂਸ਼ੀ ਦੀ ਮੁਰੰਮਤ ਸਬੰਧੀ ਕੋਈ ਸਮਕਾਲੀ ਸ਼ਿਲਾਲੇਖੀ ਪ੍ਰਮਾਣ ਨਹੀਂ ਮਿਲਦਾ। ਸ਼ਿਲਾਲੇਖਾਂ ਵਿਚ ਕਿਹਾ ਗਿਆ ਹੈ ਕਿ ਅਮਰਾਵਤੀ ਦੇ ਮਹਾਚੈਤਯ ਦਾ ਸਬੰਧ "ਚੇਤੀਆ ਕੀਯਾਜ" ਨਾਲ ਹੈ ਅਤੇ ਸ੍ਰੀ ਪਰਵਤ ਉਤੇ ਮਹਾਚੈਤਯ ਦਾ ਸਬੰਧ ਅਪਾਰਮਹਾਵਿਨਾਸ਼ਲੀਯਾਸ ਨਾਲ ਹੈ। ਕਿਹਾ ਜਾ ਸਕਦਾ

ਹੈ ਕਿ ਇਹ ਮੁੱਢਲੇ-ਮਹਾਯਾਨ ਸੰਪਰਦਾਇ, ਜਾਂ ਸਥਵਿਰ ਮਹਾਯਾਨ (ਮੂਲ ਮਹਾਯਾਨ) ਸਨ।

ਇਸ ਥਾਂ ਉਸ ਇਕੋ ਇਕ ਸ਼ਿਲਾਲੇਖ ਦਾ ਜ਼ਿਕਰ ਕੀਤਾ ਜਾ ਸਕਦਾ ਹੈ ਜਿਸ ਵਿਚ ਨਾਗਾਰਜੁਨ ਦਾ ਉਲੇਖ ਹੈ। ਅਮਰਾਵਤੀ ਤੋਂ ਕੋਈ 30 ਮੀਲ ਉਤਰ ਪੱਛਮ ਵਿਚ, ਪਾਲੇਰ ਦਰਿਆ ਕੰਢੇ, ਜੋ ਕਿ ਕ੍ਰਿਸ਼ਨਾ ਦਰਿਆ ਦੀ ਇਕ ਉਪ-ਨਦੀ ਹੈ, ਅਤੇ ਉਹਨਾਂ ਦੇ ਸੰਗਮ ਤੋਂ ਚਾਰ ਮੀਲ ਜਗਯਾਪੇਟਾ (Betavolu) ਥਾਂ ਹੈ ਜੋ ਪੁਰਾਤਨ ਕਾਲ ਵਿਚ ਵੇਲਾਗਿਰੀ ਕਰਕੇ ਜਾਣਿਆ ਜਾਂਦਾ ਸੀ ਜਿਥੇ ਕਿਸੇ ਸਮੇਂ ਇਕ ਬਹੁਤ ਵੱਡਾ ਸਤੂਪਾ ਸੀ। ਉਸ ਥਾਂ ਦੀ ਖੁਦਾਈ ਵਿਚੋਂ ਰਾਜਾ ਸ੍ਰੀ ਵੀਰਾਪੁਰਿਸ਼ਦਾਤਾ ਦੇ ਕਈ ਪ੍ਰਾਕ੍ਰਿਤ ਸ਼ਿਲਾਲੇਖ ਮਿਲੇ ਹਨ ਅਤੇ ਇਕ ਪੈਨਲ ਵਿਚ ਖਲੋਤੇ ਬੁੱਧ ਦੀ ਉਭਰਵੀਂ ਮੂਰਤੀ ਦੇ ਪੈਰਾਂ ਵਿਚ ਸੰਸਕ੍ਰਿਤ ਵਿਚ ਕੀਤੀ ਉਕਰਾਈ ਵੀ ਹੈ। ਇਸ ਸ਼ਿਲਾਲੇਖ ਵਿਚ ਕਿਹਾ ਗਿਆ ਹੈ ਕਿ ਕਿਸੇ ਚੰਦਰਪ੍ਰਭਾ ਨੇ ਬੁਧਤਵਾ ਦੀ ਪ੍ਰਾਪਤੀ ਲਈ ਇਹ ਮੂਰਤੀ ਸਥਾਪਤ ਕਰਵਾਈ ਅਤੇ ਇਹ ਕਿ ਉਹ ਜੈਪ੍ਰਭਾਚਾਰੀਆ ਦਾ ਸ਼ਿਸ਼ ਸੀ ਜਿਹੜਾ ਅੱਗੋਂ ਭਦੰਤ ਨਾਗਾਰਜੁਨ-ਚਾਰਿਆ ਦਾ ਸ਼ਿਸ਼ ਸੀ। ਇਸ ਸ਼ਿਲਾਲੇਖ ਨੂੰ ਲੱਭਣ ਵਾਲੇ ਬਰਗਸ ਦਾ ਵਿਚਾਰ ਹੈ ਕਿ ਇਹ "ਤਕਰੀਬਨ 600 ਈਸਵੀ ਦੀ ਵਰਣਮਾਲਾ ਵਿਚ" ਹੈ ਜਦ ਕਿ ਟੀ. ਐਨ. ਰਾਮ ਚੰਦਰਨ ਦਾ ਵਿਚਾਰ ਹੈ ਕਿ ਇਹ ਲਿਪੀ "ਤਕਰੀਬਨ 450-500 ਈਸਵੀ ਦੀ ਬ੍ਰਹਮੀ ਹੈ।"[23] ਕੁਝ ਵਿਦਵਾਨਾਂ ਦੇ ਅਨੁਮਾਨ ਅਨੁਸਾਰ ਇਥੇ ਜਿਸ ਨਾਗਾਰਜੁਨ ਦਾ ਜ਼ਿਕਰ ਹੈ ਉਹ ਸ਼ਰਾਹਾ ਦਾ ਸ਼ਿਸ਼ "ਤਾਂਤ੍ਰਿਕ ਨਾਗਾਰਜੁਨ" ਸੀ। ਜੇ ਇਹ ਗੱਲ ਮੰਨ ਲਈ ਜਾਏ ਤਾਂ ਉਹ, ਸਮਝੋ, 550 ਜਾਂ 400 ਈਸਵੀ ਦੇ ਆਸ ਪਾਸ ਹੋਇਆ ਹੋਣਾ ਚਾਹੀਦਾ ਹੈ। ਇਹ ਅਸੰਭਵ ਹੈ ਕਿਉਂਕਿ (1) ਤਾਂਤ੍ਰਿਕ ਨਾਗਾਰਜੁਨ, ਜੇ ਉਹ ਕੋਈ ਇਤਿਹਾਸਕ ਯਥਾਰਥ ਸੀ ਵੀ (ਅੱਗੇ ਚਲ ਕੇ ਵੇਖਾਂਗੇ) ਅਜਿਹੀ ਅਗੇਤੀ ਮਿਤੀ ਨਾਲ ਸੰਬੰਧਿਤ ਨਹੀਂ ਕੀਤਾ ਜਾ ਸਕਦਾ, (2) ਸਰਾਹਾ ਨਾਲ ਸੰਬੰਧਿਤ ਤਾਂਤ੍ਰਿਕਾਂ ਦੀ ਸੂਚੀ ਵਿਚ ਜੈਪ੍ਰਭਾ ਅਤੇ ਚੰਦਰਪ੍ਰਭਾ ਦੇ ਨਾਂ ਨਹੀਂ ਹਨ, (3) ਸਿਰਫ਼ ਅਸ਼ਵਘੋਸ਼ ਅਤੇ ਨਾਗਾਰਜੁਨ ਵਰਗੇ ਬੰਦੇ ਹੀ, ਅਤੇ ਨਾ ਕਿ ਤਾਂਤ੍ਰਿਕ ਸਿੱਧ, ਭਦੰਤ ਅਖਵਾਉਂਦੇ ਸਨ, ਅਤੇ (4) ਯਾਦਗਾਰੀ ਲਿਖਤ ਦੀ ਭਾਵਨਾ ਅਤੇ ਮੂਰਤੀ ਨਿਰੋਲ ਮਹਾਯਾਨੀ ਹੈ। ਸੰਜਮ ਦਾ ਨੇਮ ਸਾਨੂੰ ਮਜਬੂਰ ਕਰਦਾ ਹੈ ਕਿ ਅਸੀਂ ਉਸ ਯੁੱਗ ਵਿਚ ਇਕ ਤੋਂ ਵੱਧ ਨਾਗਾਰਜੁਨ ਦੀ ਕਲਪਨਾ ਨ ਕਰੀਏ ਕਿਉਂਕਿ ਇਸ ਗੱਲ ਦਾ ਕੋਈ ਪਰਤੱਖ ਪ੍ਰਮਾਣ ਨਹੀਂ ਕਿ ਉਸ ਸਮੇਂ ਤੱਕ ਦੋ ਨਾਗਾਰਜੁਨ ਹੋਏ ਸਨ, ਅਤੇ ਕਿਉਂਕਿ ਪ੍ਰਾਪਤ ਸਮਗਰੀ ਦੀ ਕਿਸੇ ਦੂਜੇ ਨਾਗਾਰਜੁਨ ਦੀ ਅਣਹੋਂਦ ਵਿਚ ਹੀ ਸਪੱਸ਼ਟ ਵਿਆਖਿਆ ਕੀਤੀ ਜਾ ਸਕਦੀ ਹੈ। ਇਹ ਪੱਕੇ ਤੌਰ ਤੇ ਨਿਸ਼ਚਿਤ ਨਹੀਂ ਕਿ ਸ਼ਿਲਾਲੇਖ ਦੀ ਉਕਰਾਈ 300 ਜਾਂ 350 ਈਸਵੀ ਵਿਚ ਨਹੀਂ ਹੋਈ, ਅਤੇ ਕਿ ਜੈਪ੍ਰਭਾ ਨਾਗਾਰਜੁਨ ਦਾ ਸਿੱਧਾ ਸ਼ਿਸ਼ ਸੀ। ਸ਼ੰਕਰ ਬਾਰੇ ਇਕ ਇਕ ਕੰਬੋਦੀਅਨ ਸ਼ਿਲਾਲੇਖ ਵਾਂਗ ਜਿਹੜਾ ਸ਼ਿਵਾਸੋਮਾ ਦੇ ਸੁਝਾਓ 'ਤੇ, ਜਿਹੜਾ

877-889 ਈਸਵੀ ਵਿਚ ਚੰਪਾ ਦੇ ਰਾਜਾ ਦਾ ਗੁਰੂ ਸੀ, ਲਿਖਾਇਆ ਗਿਆ, ਵਿਚ ਦਾਅਵਾ ਕੀਤਾ ਗਿਆ ਹੈ ਕਿ ਉਸ ਨੇ ਭਾਗਵਤ ਸ਼ੰਕਰ[24] ਦੀ ਛਤਰ-ਛਾਇਆ ਹੇਠ ਅਧਿਅਨ ਕੀਤਾ, ਇਹ ਨਾਗਾਰਜੁਨ ਨਾਲ ਸੰਬੰਧਿਤ ਹੋ ਸਕਦਾ ਹੈ। ਕਿਸੇ ਵੀ ਸੂਰਤ ਵਿਚ ਇਸ ਤੋਂ ਸਾਨੂੰ ਕੋਈ ਨਵਾਂ ਤੱਥ ਨਹੀਂ ਮਿਲਦਾ ਅਤੇ ਇਹ ਸਾਬਤ ਨਹੀਂ ਹੁੰਦਾ ਜਿਵੇਂ ਕੁਝ ਬੜੇ ਸ਼ੌਕ ਨਾਲ ਵਿਸ਼ਵਾਸ ਕਰਦੇ ਹਨ ਕਿ ਨਾਗਾਰਜੁਨ ਜਗਯਪੇਟਾ ਵਿਚ ਜਾਂ ਆਂਧਰਾ ਵਿਚ ਰਿਹਾ, ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਕੰਬੋਦੀਅਨ ਸ਼ਿਲਾਲੇਖ ਤੋਂ ਇਹ ਸਥਾਪਤ ਨਹੀਂ ਹੁੰਦਾ ਕਿ ਸ਼ੰਕਰ ਕੰਬੋਦੀਆ ਗਿਆ ਸੀ। ਜਿਵੇਂ ਜੈਪ੍ਰਭਾ ਅਤੇ ਚੰਦਰਪ੍ਰਭਾ ਦੀ ਹੋਰ ਸਰੋਤਾਂ ਤੋਂ ਜਾਣਕਾਰੀ ਨਹੀਂ ਮਿਲਦੀ, ਇਹ ਅਭਿਲੇਖ ਸਾਡੀ ਏਨੀ ਵੀ ਮਦਦ ਨਹੀਂ ਕਰਦਾ ਕਿ ਨਾਗਾਰਜੁਨ ਦਾ ਸਮਾਂ ਨਿਸ਼ਚਿਤ ਕਰ ਸਕੀਏ, ਪਰ ਇਸ ਨਾਲ ਉਸ ਦੀ ਇਤਿਹਾਸਕ ਪ੍ਰਮਾਣਿਕਤਾ ਬਾਰੇ ਅਵਿਸ਼ਵਾਸ ਜ਼ਰੂਰ ਮਿਟ ਜਾਣਾ ਚਾਹੀਦਾ ਹੈ।

ਨਾਗਾਰਜੁਨ ਲਈ ਉਪਰੋਕਤ ਸੁਝਾਇਆ ਸਮਾਂ ਦੂਜੀ ਗਵਾਹੀ ਤੋਂ ਸਾਪੇਖ ਰੂਪ ਵਿਚ ਨਿਸਚਿਤ ਬਣ ਜਾਂਦਾ ਹੈ। ਆਰੀਆਦੇਵ ਦੇ ਨਾਗਾਰਜੁਨ ਦਾ ਮੁਖ ਅਤੇ ਸਿੱਧਾ ਸ਼ਿਸ਼ ਹੋਣ ਬਾਰੇ ਕੋਈ ਵਾਜਿਬ ਸ਼ੱਕ ਨਹੀਂ। ਜੇ ਇਹ ਸੱਚ ਹੈ ਕਿ ਇਕ ਸੀਲੋਨੀ ਰੋਜ਼ਨਾਮਚੇ ਵਿਚ ਉਸ ਦੇ ਰਾਜਾ ਵੋਹਾਰਕਾ ਟੀਜ਼ਾ ਦੇ ਸਮਕਾਲੀ ਹੋਣ ਦਾ ਜ਼ਿਕਰ ਆਉਂਦਾ ਹੈ, ਤਾਂ ਉਹ ਜ਼ਰੂਰ ਹੀ ਤੀਜੀ ਸਦੀ ਈਸਵੀ ਦੇ ਸ਼ੁਰੂ ਵਿਚ ਹੋਇਆ ਹੋਵੇਗਾ।[25] ਇਸੇ ਤਰ੍ਹਾਂ ਉਸ ਦਾ ਗੁਰੂ ਵੀ। ਕਿਉਂਕਿ 350 ਈਸਵੀ ਦੇ ਨੇੜੇ ਦੇ "ਮੈਤਰੀਆ" ਅਤੇ ਅਸਾਂਗਾ ਨੇ ਨਾਗਾਰਜੁਨ ਦੀਆਂ ਲਿਖਤਾਂ ਦੇ ਟੀਕੇ ਕੀਤੇ ਹਨ, ਇਸ ਲਈ ਉਹਨਾਂ ਨੇ ਉਸ ਸਮੇਂ ਤੱਕ ਵਿਸ਼ੇਸ਼ਗੱਤਾ ਪ੍ਰਾਪਤ ਕਰ ਲਈ ਹੋਵੇਗੀ। ਕੁਮਾਰਜੀਵ ਨੇ ਨਾਗਾਰਜੁਨ ਦੀ ਸਰਵਉਚ ਰਚਨਾ ਦਾ ਅਤੇ ਇਕ ਹੋਰ ਲਿਖਤ ਦਾ 409 ਈਸਵੀ ਵਿਚ ਚੀਨੀ ਵਿਚ ਅਨੁਵਾਦ ਕੀਤਾ, ਅਤੇ ਮਹਾਂ ਪ੍ਰਗਿਆਪਰਮਮਿਤਾ ਦਾ, ਜੋ ਕਿ ਨਾਗਾਰਜੁਨ ਦੀ ਹੀ ਰਚਨਾ ਹੋ ਸਕਦੀ ਹੈ, 405 ਈਸਵੀ ਵਿਚ[26]। ਉਸ ਨੇ ਚੀਨੀ ਭਾਸ਼ਾ ਵਿਚ ਨਾਗਾਰਜੁਨ ਦੀ ਜੀਵਨੀ ਵੀ ਲਿਖੀ। ਉਸ ਦੇ ਇਕਦਮ ਅਗਲੇ ਸ਼ਿਸ਼ਾਂ, ਸ਼ੇਵਜੂਈ ਅਤੇ ਸ਼ੈਗ-ਚਾਓ, ਦੋਵੇਂ ਹੀ ਅਹਿਮ ਵਿਦਵਾਨ, ਅਤੇ ਇਕ ਸਮਕਾਲੀ ਵਿਦਵਾਨ ਹੁਈ-ਯੁਆਨ ਨੇ, ਜਿਸਦਾ ਉਸ ਨਾਲ ਚਿੱਠੀ ਪੱਤਰ ਹੁੰਦਾ ਸੀ, ਲਿਖਿਆ ਕਿ ਨਾਗਾਰਜੁਨ ਅਤੇ ਆਰੀਆਦੇਵ ਬੁੱਧ ਦੇ ਪਿਛੋਂ 9ਵੀਂ ਸਦੀ ਵਿਚ ਪੂਰੇ ਚੜ੍ਹਾ ਉਤੇ ਸਨ। ਉਹਨਾਂ ਅਨੁਸਾਰ ਬੁੱਧ ਦੇ ਨਿਰਵਾਣ[27] ਦੀ ਮਿਤੀ ਨੂੰ ਧਿਆਨ ਵਿਚ ਰਖਦਿਆਂ ਇਹ ਤੀਜੀ ਸਦੀ ਈਸਵੀ ਦਾ ਪਹਿਲਾ ਅੱਧ ਬਣਦਾ ਹੈ। ਬਹੁਤ ਚਿਰ ਪਹਿਲਾਂ, ਇਕ ਮੁੱਢਲੇ ਚੀਨ-ਵਿਗਿਆਨੀ ਈ. ਜੇ. ਆਈਟੇਲ ਨੇ ਨਾਗਾਰਜੁਨ ਲਈ ਚੀਨੀ ਸਾਮਗਰੀ ਵਿਚੋਂ ਲੱਭਦੀਆਂ ਦੋ ਬਦਲਵੀਆਂ ਮਿੱਤੀਆਂ ਵਿਚੋਂ ਇਕ 194 ਈਸਵੀ ਦਿਤੀ ਸੀ। ਅਤੇ ਜੇ. ਐਡਕਿਨ ਨੇ ਲਿਖਿਆ ਹੈ ਕਿ ਚੀਨੀਆਂ ਅਨੁਸਾਰ ਨਾਗਾਰਜੁਨ ਦਾ ਜਨਮ ਦਿਨ ਉਹਨਾਂ ਦੀ ਕੌਮੀ ਜਨਤਰੀ ਦੇ 7ਵੇਂ ਚੰਦਰ ਮਾਸ ਦਾ

25ਵਾਂ ਦਿਨ ਹੈ ।[28]

ਇਕ ਚੀਨੀ ਲੇਖਕ ਤਾਓ-ਆਨ (568 ਈਸਵੀ) ਕੁਮਾਰਜੀਵ ਦੇ ਲਿਖੇ ਬਿਰਤਾਂਤ ਅਤੇ ਬੁੱਧ ਦੇ ਨਿਰਵਾਣ ਬਾਰੇ ਉਸ ਦੀ ਮਿਤੀ ਅਤੇ ਹੋਰ ਸਾਮਗਰੀ ਦੇ ਆਧਾਰ ਉਤੇ, ਇਕ ਜਾਪਾਨੀ ਵਿਦਵਾਨ ਹਾਕਾਜੂ ਊਈ ਨੇ ਇਹ ਸਿੱਟਾ ਕੱਢਿਆ ਕਿ ਨਾਗਾਰਜੁਨ 113-213 ਈਸਵੀ ਦੇ ਨੇੜੇ ਅਤੇ ਆਰੀਆਦੇਵ 163-263 ਈਸਵੀ ਦੇ ਨੇੜੇ ਜੀਵਤ ਸਨ ।[29] ਇਕ ਹੋਰ ਜਾਪਾਨੀ ਵਿਦਵਾਨ ਹਿਕਾਟਾ ਰੂਸ਼ੋ ਨੇ ਕੁਮਾਰਜੀਵ ਦੁਆਰਾ ਲਿਖੀ ਨਾਗਾਰਜੁਨ ਦੀ ਜੀਵਨੀ, ਨਾਗਾਰਜੁਨ ਦੇ ਇਕ ਪੱਤਰ ਅਤੇ ਮਹਾਯਾਨ ਧਰਮ-ਗ੍ਰੰਥਾਂ ਦੇ ਇਕ ਪੁਰਾਤਨ-ਕਾਲੀ ਅਨੁਵਾਦਕ, ਧਰਮਰਕਸ਼ਾ (266-313 ਈਸਵੀ) ਨੇ ਜੋ ਕੁਝ ਲਿਖਿਆ ਹੈ ਦੇ ਆਧਾਰ ਉਤੇ ਸਿੱਟਾ ਕੱਢਿਆ ਕਿ "ਨਾਗਾਰਜੁਨ ਦੂਜੀ ਸਦੀ ਦੇ ਪਿਛਲੇ ਅੱਧ ਤੋਂ ਤੀਜੀ ਸਦੀ ਦੇ ਪਹਿਲੇ ਅੱਧ ਤਕ ਜੀਵਤ ਸੀ ।"[30]

ਹੁਣ ਅਸੀਂ ਉਸ ਸੰਭਵ ਪ੍ਰਮਾਣ ਉਤੇ ਵਿਚਾਰ ਕਰਾਂਗੇ ਜਿਹੜਾ ਉਪਰ ਕਥਿਤ ਰਾਏ ਨਾਲ ਟਕਰਾ ਸਕਦਾ ਹੈ । ਆਈ-ਸਿੰਗ, ਜਿਹੜਾ 673 ਈਸਵੀ ਵਿਚ ਭਾਰਤ ਆਇਆ ਅਤੇ ਦਸ ਸਾਲ ਨਾਲੰਦਾ ਵਿਚ ਰਿਹਾ ਅਤੇ ਕਈ ਹੋਰ ਥਾਈਂ ਵੀ ਗਿਆ, ਲਿਖਦਾ ਹੈ ਕਿ ਨਾਗਾਰਜੁਨ ਕਨਿਸ਼ਕ ਦਾ ਸਮਕਾਲੀ ਸੀ । ਲਾਮਾ ਤਾਰਾਨਾਥ ਦਾ ਕਹਿਣਾ ਹੈ ਕਿ ਉਸ ਦਾ ਜਨਮ ਕਨਿਸ਼ਕ ਦੇ ਸਮੇਂ ਹੋਇਆ ਸੀ । ਇਹ ਉਹ ਮਹਾਨ ਕਨਿਸ਼ਕ ਨਹੀਂ ਹੋ ਸਕਦਾ ਜਿਸ ਨੇ 78 ਈਸਵੀ ਤੋਂ 100 ਈਸਵੀ ਤੱਕ ਰਾਜ ਕੀਤਾ[31], ਕਿਉਂਕਿ ਜੋ ਕੁਝ ਉਪਰ ਕਿਹਾ ਗਿਆ ਹੈ ਉਸ ਨੂੰ ਧਿਆਨ ਵਿਚ ਰਖਦਿਆਂ ਨਾਗਾਰਜੁਨ ਲਈ ਇਹ ਮਿਤੀਆਂ ਬਹੁਤ ਅਗੇਤੀਆਂ ਹਨ । ਨਾਲ ਲਗਦੇ ਇਹ ਗੱਲ ਵੀ ਧਿਆਨ ਵਿਚ ਰੱਖ ਲਈ ਜਾਏ ਕਿ ਪੁਰਾਤੱਤ-ਵਿਗਿਆਨ ਇਹ ਦਰਸਾਉਂਦਾ ਹੈ ਕਿ ਕਨਿਸ਼ਕ ਮਹਾਯਾਨ ਦਾ ਨਹੀਂ ਸਗੋਂ ਸਰਵਾਸਤੀਵਾਦ ਦਾ ਸਰਪ੍ਰਸਤ ਸੀ । ਜਿਵੇਂ ਕਿ ਸਿਲਵੇਨ ਲੈਵੀ ਨੇ ਲਿਖਿਆ, ਨਾਗਾਰਜੁਨ ਦੀ ਸਤਵਾਹਨ ਰਾਜਾ ਨਾਲ "ਡੂੰਘੀ ਮਿੱਤਰਤਾ" ਦੀ ਬਹੁਤ ਸਾਰੀਆਂ ਗਵਾਹੀਆਂ ਤੋਂ ਪੁਸ਼ਟੀ ਹੁੰਦੀ ਹੈ; ਉਸਦੇ ਕਹਿਣ ਅਨੁਸਾਰ, ਉਹਨਾ ਨੂੰ ਸਾਕਾਰਾਤਮਕ ਸੰਬੰਧ ਇਕ ਦੂਜੇ ਨਾਲ ਜੋੜਦੇ ਸਨ । ਕਨਿਸ਼ਕ ਦੇ ਮਾਮਲੇ ਵਿਚ ਇਹ ਗੱਲ ਨਹੀਂ ਸੀ । ਤਾਂ ਵੀ ਬੋਧੀ ਰਵਾਇਤ ਲਈ ਕਨਿਸ਼ਕ ਆਕਰਸ਼ਣ ਦੀ ਮਜ਼ਬੂਤ ਸ਼ਕਤੀ ਦਾ ਮਾਲਕ ਸੀ; ਇਸ ਲਈ, ਲੈਵੀ ਲਿਖਦਾ ਹੈ, ਧਰਮ ਦਾ ਮਹਾਨ ਪੰਡਤ ਉਸ ਦੇ ਨੇੜੇ ਆ ਗਿਆ ।[32] ਜਿਥੇ ਇਹ ਗੱਲ ਇਸ ਤਰ੍ਹਾਂ ਹੋ ਸਕਦੀ ਹੈ, ਉਥੇ ਇਕ ਸੱਚਮੁਚ ਹੀ ਰੋਲ ਘਚੋਲਾ ਵੀ ਹੋ ਸਕਦਾ ਹੈ ਕਿਉਂਕਿ ਦੋ ਹੋਰ ਕਨਿਸ਼ਕ ਵੀ ਸਨ : ਕਨਿਸ਼ਕ ਦੂਜਾ ਜਿਸ ਨੇ 119 ਈਸਵੀ ਦੇ ਨੇੜੇ ਥੋੜ੍ਹਾ ਚਿਰ ਰਾਜ ਕੀਤਾ ਅਤੇ 176 ਤੋਂ 210 ਈਸਵੀ ਦਾ ਕਨਿਸ਼ਕ ਤੀਜਾ । ਇਹਨਾਂ ਦੋਹਾਂ ਦਾ ਹੀ ਇਕੋ ਯੂਏਹ-ਚੀ ਵੰਸ਼ ਨਾਲ ਸਬੰਧ ਵੀ ਸੀ । ਕਲਹਾਨ[33] ਅਨੁਸਾਰ, ਨਾਗਾਰਜੁਨ ਵਸ਼ਿਸ਼ਕ, ਹੁਵਿਸ਼ਕ ਅਤੇ ਹਨਿਸ਼ਕ ਬਾਦਸ਼ਾਹਾਂ ਦਾ ਸਮਕਾਲੀ

ਸੀ ਜਿਸ ਦਾ ਮਤਲਬ ਹੋਇਆ ਕਿ ਨਾਗਾਰਜੁਨ 119 ਈਸਵੀ ਦੇ ਆਸ ਪਾਸ ਜੀਵਤ ਸੀ, ਕਿਉਂਕਿ ਕਨਿਸ਼ਕ ਦੂਜਾ ਹੁਵਿਸ਼ਕ ਦਾ ਪ੍ਰਤਿਦਵੰਦੀ ਸੀ ਜਿਹੜਾ ਮੁੜਦੇ ਪੈਰੀਂ ਕਨਿਸ਼ਕ ਪਹਿਲੇ ਦੇ ਫੌਰੀ ਉਤਰ ਅਧਿਕਾਰੀ ਵਸ਼ਿਸ਼ਕ ਦਾ ਜਾਨਸ਼ੀਨ ਬਣਿਆ। ਜੋ ਕੁਝ ਉਪਰ ਕਿਹਾ ਗਿਆ ਹੈ ਉਸ ਦੀ ਰੌਸ਼ਨੀ ਵਿਚ ਇਹ ਸੰਭਵ ਹੈ ਕਿ ਨਾਗਾਰਜੁਨ ਕਨਿਸ਼ਕ ਤੀਜੇ ਦਾ ਸਮਕਾਲੀ ਹੋਵੇ, ਪਰ ਕਨਿਸ਼ਕ ਦੂਜੇ ਦਾ ਸਮਕਾਲੀ ਹੋਣਾ ਸੰਭਵ ਨਹੀਂ। ਨਾ ਹੀ ਨਾਗਾਰਜੁਨ ਪ੍ਰਸਿੱਧ ਕਵੀ ਅਸ਼ਵਘੋਸ਼ ਦੇ ਸਮੇਂ ਹੀ ਹੋਇਆ ਜਿਹੜਾ ਸ਼ਾਇਦ ਮਹਾਨ ਕਨਿਸ਼ਕ ਦਾ ਸਮਕਾਲੀ ਸੀ। ਕਿਸੇ ਵੀ ਭਰੋਸੇਯੋਗ ਸਰੋਤ ਵਿਚ ਇਹ ਜ਼ਿਕਰ ਨਹੀਂ ਕਿ ਨਾਗਾਰਜੁਨ ਅਸ਼ਵਘੋਸ਼ ਦਾ ਸਮਕਾਲੀ ਸੀ ਜਾਂ ਕਿ ਉਹ ਉਸਦਾ ਸਿੱਧਾ ਸ਼ਿਸ਼ ਸੀ। ਹਿਊਨ ਸਾਂਗ ਨੇ ਸਿਰਫ਼ ਇਹ ਹੀ ਲਿਖਿਆ ਕਿ ਕੁਮਾਰਾਲਾਭ* ਦੇ ਸਮੇਂ, ਅਸ਼ਵਘੋਸ਼, ਨਾਗਾਰਜੁਨ ਆਰੀਆਦੇਵ ਅਤੇ ਕੁਮਾਰਾਲਾਭ "ਚਾਰ ਸੂਰਜ ਸਨ ਜਿਨ੍ਹਾਂ ਨੇ ਸੰਸਾਰ ਨੂੰ ਜਗਮਗਾ ਦਿਤਾ, "ਉਸ ਨੇ ਇਹ ਨਹੀਂ ਲਿਖਿਆ ਕਿ ਉਹ ਸਮਕਾਲੀ ਸਨ।[34] ਹਿਊਨ ਸਾਂਗ ਦੇ ਇਕ ਅਨੁਵਾਦਕ, ਬੇਲ ਨੇ ਲਿਖਿਆ ਹੈ ਕਿ ਅਸ਼ਵਘੋਸ਼ ਕਨਿਸ਼ਕ ਦਾ ਸਮਕਾਲੀ ਹੋ ਸਕਦਾ ਹੈ, ਨਾਗਾਰਜੁਨ ਨਿਸਚੇ ਹੀ ਕਨਿਸ਼ਕ ਦੇ ਸਮੇਂ ਤੋਂ ਮਗਰੋਂ ਹੋਇਆ ਅਤੇ ਦੂਜੀ ਸਦੀ ਈਸਵੀ[35] ਦੇ ਅੰਤ ਤੱਕ ਜਿਊਂਦਾ ਰਿਹਾ। ਚੀਨੀ ਸਰੋਤਾਂ ਅਨੁਸਾਰ ਨਾਗਾਰਜੁਨ ਅਤੇ ਅਸ਼ਵਘੋਸ਼ ਵਿਚਕਾਰ ਇਕ ਸਦੀ ਤੋਂ ਘੱਟ ਦੀ ਵਿਥ ਨਹੀਂ।[36] ਇਸ ਤੋਂ ਇਲਾਵਾ ਅਸ਼ਵਘੋਸ਼ ਵੀ ਸ਼ਾਇਦ ਛੇ ਸਨ। ਅਤੇ ਜਿਸ ਨੇ ਮਹਾਯਾਨ ਸ਼ਰਾਧੋਤਪਦ ਸ਼ਾਸਤ੍ਰ, ਇਕ ਦਾਰਸ਼ਨਿਕ ਰਚਨਾ; ਲਿਖਿਆ, ਕਵੀ ਨਹੀਂ ਸੀ, ਸਗੋਂ ਉਹ ਸੀ ਜਿਹੜਾ ਚੌਥੀ ਸਦੀ ਈਸਵੀ ਦੇ ਅਖ਼ੀਰ ਹੋਇਆ ਕਿਉਂਕਿ 405 ਈਸਵੀ ਵਿਚ ਇਸ ਦਾ ਚੀਨੀ ਵਿਚ ਅਨੁਵਾਦ ਹੋਇਆ ਅਤੇ ਕਿਉਂਕਿ ਇਹ ਮਾਧਿਅਮਿਕਾ ਦੇ ਵਿਗਿਆਨਵਾਦ ਦਾ ਸੰਸਲੇਸ਼ਣ ਹੈ।

ਕੁਟੂਹਾਲਾ ਦੀ ਇਕ ਪਿਛੇਤੀ ਪ੍ਰਾਕਿਰਤ ਰਚਨਾ ਲੀਲਾਵਤੀ ਪਰੀਨਾਯਾ ਹੈ ਜਿਸ ਵਿਚ ਇਕ ਸਿਨਹਾਲੀ ਰਾਜਕੁਮਾਰੀ ਲੀਲਾਵਤੀ ਨਾਲ ਸਤਵਾਹਨ ਰਾਜਾ ਹਾਲਾ ਦੇ ਵਿਆਹ ਦਾ ਬਿਰਤਾਂਤ ਆਉਂਦਾ ਹੈ। ਇਸ ਵਿਚ ਕਿਹਾ ਗਿਆ ਹੈ ਕਿ ਭਿਕਸ਼ੂ ਨਾਗਾਰਜੁਨ ਹਾਲਾ ਦਾ ਗੁਰੂ ਤੇ ਸਲਾਹਕਾਰ ਸੀ। ਇਸ ਰਚਨਾ ਦਾ ਸਭ ਤੋਂ ਪੁਰਾਣਾ ਉਤਰ-ਭਾਰਤੀ ਖਰੜਾ 1208 ਈਸਵੀ ਦਾ ਹੈ ਅਤੇ ਇਹ ਜ਼ਿਆਦਾ ਤੋਂ ਜ਼ਿਆਦਾ ਇਕ ਜਾਂ ਦੋ ਸਦੀਆਂ ਪਹਿਲਾਂ ਕਲਮਬੰਦ ਕੀਤਾ ਗਿਆ ਹੋ ਸਕਦਾ ਹੈ। ਕਿਉਂਕਿ ਹਾਲਾ ਨੇ 19 ਤੋਂ 24 ਈਸਵੀ ਵਿਚ ਰਾਜ ਕੀਤਾ ਸੀ, ਅਤੇ ਕਿਉਂਕਿ ਇਹ ਮਿਤੀ ਨਾਗਾਰਜੁਨ ਲਈ ਬਹੁਤੀ ਅਗੇਤੀ ਪੈਂਦੀ ਹੈ, ਇਸ ਲਈ ਉਹਦੇ ਰਾਜਾ ਦੇ ਗੁਰੂ ਹੋਣ ਦੀ ਗੱਲ ਨੂੰ ਮਨੋ-ਕਲਪਤ ਹੀ ਆਖਿਆ ਜਾ ਸਕਦਾ ਹੈ। ਇਹ ਗੱਲ ਸੰਭਵ ਨਹੀਂ ਕਿ ਨਾਗਾਰਜੁਨ ਕਨਿਸ਼ਕ ਤੇ ਅਸ਼ਵਘੋਸ਼ ਤੋਂ ਅੱਧੀ ਸਦੀ ਤੋਂ ਵਧੇਰੇ ਸਮਾਂ ਪਹਿਲਾਂ ਹੋਇਆ ਹੋਵੇ।

---

* ਸਾਊਤਰਾਂਤਿਕਾ ਸਕੂਲ ਆਫ਼ ਬੁਧਇਜ਼ਮ ਦਾ ਬਾਨੀ

ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਗੌਤਮੀਪੁਤਰ ਸਤਕਰਨੀ, ਸਤਵਾਹਨ ਸਮਰਾਟ, ਜਿਸ ਬਾਰੇ ਇਕ ਸ਼ਿਲਾਲੇਖ ਵਿਚ ਕਿਹਾ ਗਿਆ ਹੈ ਕਿ ਉਸ ਨੇ "ਕਸ਼ਹਾਰਤ ਵੰਸ਼" ਦਾ ਸਰਵਨਾਸ਼ ਕੀਤਾ (ਸਕਿਥੀਅਨ ਵੰਸ਼ ਜਿਸ ਨੇ ਕਸ਼ਤਰਪਾਸ਼ (ਕਸ਼ਾਹਾਰਤਾਸ) ਦੇ ਨਾਂ ਹੇਠ ਕੁਝ ਸਮਾਂ ਭਾਰਤ ਦੇ ਕੁਝ ਹਿੱਸਿਆਂ ਉਤੇ ਰਾਜ ਕੀਤਾ), ਹੀ ਉਹ ਰਾਜਾ ਸੀ ਜਿਸ ਨੂੰ ਨਾਗਾਰਜੁਨ ਨੇ ਆਪਣਾ ਪੱਤਰ ਰਤਨਾਵਲੀ ਲਿਖਿਆ ਸੀ। ਇਸ ਪੱਤਰ ਦੀ ਵਸਤੂ ਦੇ ਆਧਾਰ ਉਤੇ ਮਤ ਪੇਸ਼ ਕੀਤਾ ਗਿਆ ਹੈ ਕਿ ਇਹ ਪੱਤਰ ਐਸੇ ਰਾਜੇ ਨੂੰ ਲਿਖਿਆ ਗਿਆ ਜਿਹੜਾ ਬੁਧਮਤ ਦਾ ਵਿਰੋਧੀ ਸੀ, ਜਿਹੜਾ ਦੁਬਾਰਾ ਬ੍ਰਾਹਮਣਵਾਦ ਦੀ ਝੋਲੀ ਜਾ ਪਿਆ ਅਤੇ ਆਪਣੇ ਵੱਡੇ-ਵਡੇਰਿਆਂ ਦਾ ਧਰਮ, ਬੁੱਧਮਤ ਤਿਆਗ ਗਿਆ ਸੀ।[37] ਪਰ ਗੱਲ ਇਹ ਨਹੀਂ ਕਿਉਂਕਿ ਅੰਦਰੋਂ ਕੋਈ ਐਸੀ ਗਵਾਹੀ ਨਹੀਂ ਮਿਲਦੀ ਕਿ ਇਹ ਪੱਤਰ ਬੁੱਧਮਤ ਨੂੰ ਨਫ਼ਰਤ ਕਰਨ ਵਾਲੇ ਨੂੰ ਲਿਖਿਆ ਗਿਆ। ਇਸ ਦੇ ਟੀਕਾਕਾਰ, ਅਜੀਤਾਮਿਤਰ ਅਨੁਸਾਰ ਇਹ ਉਸੇ ਰਾਜੇ ਨੂੰ ਲਿਖਿਆ ਗਿਆ ਜਿਸ ਨੂੰ ਦੂਜਾ ਪੱਤਰ ਸੁਹਰਲੇਖਾ ਲਿਖਿਆ ਗਿਆ ਸੀ। ਇਕਮਤ ਰਵਾਇਤ ਅਨੁਸਾਰ ਜਿਸ ਰਾਜੇ ਨੂੰ ਇਹ ਪੱਤਰ ਲਿਖੇ ਗਏ ਉਸ ਨਾਲ ਨਾਗਾਰਜੁਨ ਦੀ ਡੂੰਘੀ, ਉਮਰ ਭਰ ਦੀ ਮਿੱਤਰਤਾ ਸੀ। ਲੇਵੀ ਅਨੁਸਾਰ[38] ਇਕ ਪੱਤਰ ਤਾਂ ਬੇਲਚਕ ਤੌਰ ਤੇ ਅਨਿਜੀ ਹੈ ਭਾਵੇਂ ਇਕ ਰਾਜਾ ਨੂੰ ਲਿਖੇ ਗਏ ਦੋਵੇਂ ਹੀ ਖ਼ਤ ਸਭਨਾਂ ਨੂੰ ਸੰਬੋਧਨ ਮਤ ਤੇ ਨੈਤਿਕਤਾ ਦੇ ਖੁਲਾਸੇ ਹਨ। ਇਸ ਗੱਲ ਵੱਲ ਧਿਆਨ ਦੁਆ ਕੇ ਕਿ ਅਗਿਆਨੀ ਮਨੁੱਖ ਮਹਾਯਾਨ ਨੂੰ ਇਸ ਦੀ ਅਗਾਧਤਾ ਤੇ ਸਰਵ-ਵਿਆਪਕਤਾ ਤੋਂ ਭੁਚਲਾ ਕੇ ਭੁਰਾ-ਭਲਾ ਕਹਿਣ ਲਗ ਜਾਂਦੇ ਹਨ, ਰਤਨਾਵਲੀ ਵਿਚ ਨਸੀਹਤ ਕੀਤੀ ਗਈ ਹੈ ਕਿ ਜਿਹੜੇ ਆਪਣੇ ਕਲਿਆਣ ਦੇ ਅਭਿਲਾਸ਼ੀ ਹਨ ਉਹਨਾਂ ਨੂੰ ਮਹਾਯਾਨ ਨਾਲ ਘਿਰਣਾ ਨਹੀਂ ਕਰਨੀ ਚਾਹੀਦੀ, ਸਗੋਂ ਬੁੱਧ ਦੀ ਸਿਖਿਆ[39] ਨੂੰ ਨਿਰਪੱਖ ਹੋ ਕੇ ਸਮਝਣਾ ਚਾਹੀਦਾ ਹੈ। ਕਿਸੇ ਹੋਰ ਥਾਂ ਇਸ ਵਿਚ ਕਿਹਾ ਗਿਆ ਹੈ ਕਿ ਸਾਬਕਾ ਰਾਜਿਆਂ ਵਲੋਂ ਕਾਇਮ ਕੀਤੇ ਕੁਲ ਧਾਰਮਿਕ ਅਮਲ ਜਾਰੀ ਰੱਖੇ ਜਾ ਸਕਦੇ ਹਨ।[40] ਇਸ ਤੋਂ ਇਹ ਸਿੱਟਾ ਨਹੀਂ ਨਿਕਲਦਾ ਕਿ ਰਾਜਾ ਮਹਾਯਾਨ ਨੂੰ ਨਫ਼ਰਤ ਕਰ ਰਿਹਾ ਸੀ ਅਤੇ ਕਿਸੇ ਕਿਸਮ ਦੀ ਨਿਜੀ ਜਾਂ ਸਾਂਝੀ ਪੂਜਾ-ਭਗਤੀ ਦੇ ਅਮਲ ਵਿਚ ਰੋੜੇ ਅਟਕਾ ਰਿਹਾ ਸੀ, ਜਦੋਂ ਕੋਈ ਧਾਰਮਿਕ ਗੁਰੂ ਕਿਸੇ ਨੂੰ ਬਦੀ ਦੇ ਖ਼ਿਲਾਫ਼ ਚੁਕੰਨਾ ਕਰਦਾ ਹੈ ਅਤੇ ਨੇਕ ਕੰਮ ਕਰਨ ਲਈ ਪ੍ਰੇਰਦਾ ਹੈ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਬੰਦਾ ਗੁਨਾਹਾਂ ਦੇ ਚਿੱਕੜ ਵਿਚ ਫਸਿਆ ਹੁੰਦਾ ਹੈ। ਜਾਂ ਜਦੋਂ ਇਕ ਪਿਤਾ ਆਪਣੇ ਪੁੱਤਰ ਨੂੰ ਲਿਖਦਾ ਹੈ ਕਿ ਉਹ ਆਪਣੇ ਫ਼ਰਜ਼ ਬਕਾਇਦਗੀ ਨਾਲ ਪੂਰੇ ਕਰੇ, ਬੁਰੀ ਸੰਗਤ ਵਿਚ ਨਾ ਪਵੇ ਅਤੇ ਸਹੀ ਰਸਤੇ ਉਤੇ ਚੱਲੇ, ਤਾਂ ਇਸ ਦਾ ਇਹ ਮਤਲਬ ਨਹੀਂ ਹੁੰਦਾ ਕਿ ਉਸ ਦਾ ਪੁੱਤਰ ਭਟਕ ਗਿਆ ਹੈ ਜਾਂ ਵਿਗੜ ਚੁੱਕਾ ਹੈ। ਕੁਝ ਵੀ ਹੈ ਰਤਨਾਵਲੀ ਵੀ ਉੱਕਾ ਹੀ ਇਕ ਰਾਜਾ ਵੱਲ ਨਿਜੀ ਪੱਤਰ ਨਹੀਂ ਸੀ ਸਗੋਂ ਸਭਨਾਂ ਲਈ ਪ੍ਰਵਚਨ (ਪਰੀਕਥਾ) ਸੀ। ਇਸ ਤੋਂ ਅਗਲੀ ਗੱਲ,

ਇਤਿਹਾਸ ਤੋਂ ਸਾਨੂੰ ਇਹ ਪਤਾ ਨਹੀਂ ਲੱਗਦਾ ਕਿ ਗੌਤਮੀਪੁੱਤਰ ਸਤਕਰਨੀ ਦਾ ਪਿਤਾ ਜਾਂ ਉਸ ਦੇ ਵੱਡੇ-ਵਡੇਰੇ ਬੋਧੀ ਸਨ ਅਤੇ ਉਹ ਪਹਿਲਾ ਬੰਦਾ ਸੀ ਜਿਹੜਾ ਬ੍ਰਾਹਮਣਵਾਦੀ ਬਣਿਆ। ਇਹ ਹੋ ਸਕਦਾ ਹੈ ਕਿ ਉਸ ਨੇ ਆਪਣੇ ਆਪ ਨੂੰ ਜਾਂ ਉਸ ਦੇ ਰਿਸ਼ਤੇਦਾਰਾਂ ਤੇ ਪ੍ਰਸੰਸਕਾਂ ਨੇ "ਵਾਹਦ ਬ੍ਰਾਹਮਣ" ਆਖਿਆ ਹੋਵੇ ਅਤੇ "ਇਕ ਐਸਾ ਆਦਮੀ ਜਿਸ ਨੇ ਚਾਰ ਜਾਤਾਂ (ਵਿਨੀਵਰਤ ਚਤੁਰਵਰਨਸ਼ੰਕਰ) ਦੇ ਭੰਬਲ-ਭੂਸੇ ਨੂੰ ਦੂਰ ਜਾਂ ਖ਼ਤਮ ਕਰ ਦਿਤਾ ਹੋਵੇ", ਅਤੇ ਸਾਨੂੰ ਇਸ ਗੱਲ ਦਾ ਪਤਾ ਨਹੀਂ ਕਿ ਠੀਕ ਠੀਕ ਇਸ ਦਾ ਮਤਲਬ ਕੀ ਸੀ, ਖ਼ਾਸ ਕਰਕੇ ਜਦੋਂ ਉਸ ਦੇ ਆਪਣੇ ਹੀ ਪੁੱਤਰ ਰਾਜੇ ਸਤਕਰਨੀ ਨੇ (130-154 ਈਸਵੀ) ਸਕਿਥੀਅਨ ਔਰਤ ਨਾਲ ਵਿਆਹ ਰਚਾਇਆ ਹੋਵੇ।

ਯਾਦ ਰੱਖਣ ਵਾਲੀ ਗੱਲ ਹੈ ਕਿ ਨਾਗਾਰਜੁਨ ਵੀ ਇਕ ਬ੍ਰਾਹਮਣ ਸੀ ਅਤੇ ਇਕ ਸਾਧਾਰਨ ਬੋਧੀ ਜਾਤ ਨੂੰ ਤੱਜਦਾ ਨਹੀਂ। ਕੇਵਲ ਭਿਕਸ਼ੂ ਵਰਗ ਵਿਚ ਹੀ ਸਮਾਨਤਾ ਹੈ। ਇਸ ਤੋਂ ਇਲਾਵਾ, ਗੌਤਮੀਪੁੱਤਰ ਬੁੱਧਮਤ ਦਾ ਸਰਪ੍ਰਸਤ ਸੀ, ਭਾਵੇਂ ਉਸ ਦਾ ਆਪਣਾ ਧਰਮ ਹਿੰਦੂ ਹੀ ਹੋਵੇ। ਨਾਸਿਕ ਵਾਲੇ ਉਸ ਦੇ ਸ਼ਿਲਾਲੇਖ ਵਿਚ ਬੋਧੀ ਭਿਕਸ਼ੂਆਂ ਨੂੰ ਉਸ ਦੀਆਂ ਸੁਗਾਤਾਂ ਦਾ ਜ਼ਿਕਰ ਆਉਂਦਾ ਹੈ : ਤਿਰਾਨਹੂ ਪਰਬਤਾਂ ਉਤੇ ਪਵਜੀਤਨਾ ਤੇਕੀਰਾਸੀਨਾ ਵਿਤਰਮ ਦੇ ਨਾਂ ਅਤੇ ਪਵਜੀਤਨਾ ਭੀਖ਼ਨ ਦੇ ਨਾਂ। "ਭਦਯਾਨੀਬੀਨਾਰ ਸੰਪਰਦਾਇ" ਦੇ ਬੋਧੀ ਭਿਕਸ਼ੂਆਂ ਵਾਸਤੇ ਉਸ ਦੀ ਮਾਂ ਦੀਆਂ ਸੁਗਾਤਾਂ ਅਤੇ ਮਹਾਸੰਘਕਾ ਸੰਪਰਦਾਇ (ਕਾਰਲਾ ਸ਼ਿਲਾਲੇਖ) ਦੇ ਅਤੇ "ਧਨਕਟਾ* ਸ੍ਰਮਾਨਸ" (ਨਾਸਿਕ ਸ਼ਿਲਾਲੇਖ) ਦੇ ਬੋਧੀ ਭਿਕਸ਼ੂਆਂ ਵਾਸਤੇ ਉਸ ਦੇ ਪੁੱਤਰ ਰਾਜਾ ਪੂਲੋਮਾਵੀ ਦੂਜੇ (102-130 ਈਸਵੀ) ਦੀਆਂ ਸੁਗਾਤਾਂ ਤੇ ਸ਼ਿਲਾਲੇਖੀ ਪ੍ਰਮਾਣ ਹਨ। ਇਸ ਪ੍ਰਕਾਰ ਗੌਤਮੀਪੁੱਤਰ ਦਾ ਪੂਰਾ ਪਰਿਵਾਰ ਬੋਧੀ ਭਿਕਸ਼ੂਆਂ ਦਾ ਆਦਰ ਕਰਦਾ ਸੀ। ਕੋਈ ਸਤਵਾਹਨ ਕਿਸੇ ਹੋਰ ਧਰਮ ਪ੍ਰਤਿ ਅਸਹਿਨਸ਼ੀਲ ਨਹੀਂ ਜਾਪਦਾ, ਅਤੇ ਜਨੂੰਨੀ ਤਾਂ ਹੋਰ ਵੀ ਘੱਟ। ਇਸ ਦੇ ਉਲਟ, ਇਕ ਬੋਧੀ ਰਵਾਇਤ ਅਨੁਸਾਰ ਜਦੋਂ ਸਾਧਰਮ ਦਾ ਨਿਘਾਰ ਹੋਇਆ ਤਾਂ ਇਕ ਸਤਵਾਹਨ ਰਾਜੇ ਨੇ ਮਹਾਯਾਨ ਤੇ ਇਸ ਦੇ ਧਰਮ-ਗ੍ਰੰਥਾਂ ਦਾ ਪ੍ਰਚਾਰ ਕੀਤਾ ਅਤੇ ਇਸ ਤਰ੍ਹਾਂ ਸਾਧਰਮ ਦੀ ਰੱਖਿਆ ਕੀਤੀ।[41] ਮੁਕਦੀ ਗੱਲ, ਨਾਗਾਰਜੁਨ ਦੇ ਪੱਤਰਾਂ ਵਿਚ ਜੋ ਕੁਝ ਲਿਖਿਆ ਗਿਆ ਹੈ ਉਸ ਤੋਂ ਇਸ ਗੱਲ ਦੀ ਕੋਈ ਗਵਾਹੀ ਨਹੀਂ ਮਿਲਦੀ ਕਿ ਇਹ ਕਿਹੜੇ ਰਾਜਾ ਨੂੰ ਲਿਖੇ ਗਏ। ਆਖ਼ਰੀ ਗੱਲ, ਗੌਤਮੀਪੁੱਤਰ ਦੇ ਸਮੇਂ (78-102 ਈਸਵੀ)[42] ਨੂੰ ਧਿਆਨ ਵਿਚ ਰੱਖਦਿਆਂ, ਉਸ ਦਾ ਨਾਗਾਰਜੁਨ ਦਾ ਸਮਕਾਲੀ ਹੋਣਾ ਅਸੰਭਵ ਹੈ ਕਿਉਂਕਿ ਉਹ, ਜਿਵੇਂ ਕਿਹਾ ਗਿਆ ਹੈ, ਕਨਿਸ਼ਕ ਪਹਿਲੇ ਤੇ ਅਸ਼ਵਘੋਸ਼ ਤੋਂ ਮਗਰੋਂ ਹੋਇਆ, ਅਤੇ ਕਿਉਂਕਿ ਉਹ ਤੇ ਉਸਦਾ ਸ਼ਾਹੀ ਘਰਾਣੇ ਦਾ ਮਿੱਤਰ ਜਿਹੜਾ

* ਧੈਨਿਆਕਟਕਾ (ਅਮਰਾਵਤੀ)

ਕੋਈ ਵੀ ਉਹ ਸੀ ਇਕ ਸਮੇਂ ਹੀ ਕਾਲਵਸ ਹੋਏ, ਇਸ ਲਈ ਜੇ ਉਹ 150 ਈਸਵੀ ਤੋਂ ਪਹਿਲਾਂ ਕਿਸੇ ਰਾਜਾ ਦਾ ਮਿੱਤਰ ਹੋਵੇ ਤਾਂ ਉਸ ਵਲੋਂ ਅਮਰਾਵਤੀ ਦੀ ਮੁਰੰਮਤ ਦੀ ਪ੍ਰੇਰਨਾ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

ਨਾਗਾਰਜੁਨ-ਵਾਤਸਾਇਨ ਦੇ ਮਸਲੇ ਬਾਰੇ ਬਹੁਤ ਸਮਾਂ ਖ਼ਰਚ ਕਰਨ ਦੀ ਲੋੜ ਨਹੀਂ । ਪਕਸ਼ਿਲਸ ਵਾਮੀਵਾਤਸਾਇਨ ਜਿਸ ਨੇ ਨਿਆਇ ਸੂਤਰ ਦਾ ਭਾਸ਼ ਲਿਖਿਆ ਦਾ ਚੌਥੀ ਸਦੀ ਜਾਂ ਕੁਝ ਥੋੜ੍ਹਾ ਪਹਿਲਾਂ ਹੋਣਾ ਉਚਿਤ ਪ੍ਰਤੀਤ ਹੁੰਦਾ ਹੈ । ਉਹ ਕਾਮ ਸੂਤਰ ਦੇ ਲੇਖਕ ਮਾਲਾਂਗਾ ਵਾਤਸਾਇਨ ਨਾਲੋਂ ਕੋਈ ਵੱਖਰਾ ਵਿਅਕਤੀ ਹੈ ਜਿਸ ਵਾਸਤੇ 500 ਈਸਵੀ ਮੁਨਾਸਿਬ ਮਿਤੀ ਹੈ । ਲੱਗਭਗ ਸਾਰੇ ਹੀ ਪੂਰਬ-ਵਿਗਿਆਨੀ ਇਸ ਬਾਰੇ ਸਹਿਮਤ ਹਨ ਕਿ ਦੋਵੇਂ ਵਾਤਸਾਇਨ ਨਾਗਾਰਜੁਨ ਨਾਲੋਂ ਬਹੁਤ ਮਗਰੋਂ ਹੋਏ ।[43] ਜੇ ਇਸ ਗੱਲ ਦੀ ਪੁਸ਼ਟੀ ਹੋ ਜਾਏ ਕਿ ਉਸ ਦੀ ਆਪਣੀ ਹੀ ਨਿਯਾਇ ਸੰਬੰਧੀ ਰਚਨਾ ਵਿਗਰਾਹ ਵਯਾਵਰਤਨੀ ਦਾ ਨਾਗਾਰਜੁਨ ਦਾ ਮੰਨਿਆਂ ਜਾਂਦਾ ਟੀਕਾ, ਉਹਨਾਂ ਵਿਚਾਰਾਂ ਵੱਲ ਸੰਕੇਤ ਕਰਦਾ ਹੈ ਤੇ ਉਹਨਾਂ ਦੀ ਆਲੋਚਨਾ ਕਰਦਾ ਹੈ ਜਿਹੜੇ ਕੇਵਲ ਨਿਯਾਇ ਭਾਸ਼ ਵਿਚ ਪਹਿਲੀ ਵਾਰੀ ਪ੍ਰਗਟਾਏ ਗਏ ਤੇ ਉਸ ਤੋਂ ਪਹਿਲਾਂ ਦੀ ਕਿਸੇ ਲਿਖਤ ਵਿਚ ਨਹੀਂ, ਤਾਂ ਇਸ ਤੋਂ ਸਿਰਫ਼ ਇਹ ਸਿੱਧ ਹੋਵੇਗਾ ਕਿ ਅਜਿਹੇ ਰਚਨਾ ਅੰਸ਼ ਬਾਦ ਵਿਚ ਸ਼ਾਮਲ ਕੀਤੇ ਗਏ ਜਾਂ ਟੀਕਾ ਅਸਲੋਂ ਹੀ ਨਾਗਾਰਜੁਨ ਦਾ ਨਹੀਂ, ਜਿਵੇਂ ਉਸਦੇ ਨਾਂ ਨਾਲ ਜੋੜੇ ਜਾਂਦੇ ਇਕ ਹੋਰ ਟੀਕੇ ਬਾਰੇ ਵੀ ਇਹੋ ਗੱਲ ਹੈ—ਦਵਾਦਸਮੁਖ ਸ਼ਾਸਤ੍ਰ ਦਾ ਟੀਕਾ ਜੋ ਕਿ ਉਸ ਦੀ ਆਪਣੀ ਹੀ ਇਕ ਰਚਨਾ ਹੈ ।[44] ਨਿਯਾਇ ਸੂਤਰ ਦਾ ਲੇਖਕ ਗੌਤਮ ਅਤੇ ਨਾਗਾਰਜੁਨ ਇਕ ਦੂਜੇ ਦੇ ਵਿਚਾਰਾਂ ਦਾ ਹਵਾਲਾ ਵੀ ਦੇਂਦੇ ਹਨ ਜਿਸ ਤੋਂ ਇਹੋ ਨਤੀਜਾ ਨਿਕਲਦਾ ਹੈ, ਜਿਵੇਂ ਕਿ ਸ਼ਚੇਰਬਾਤਸਕੀ ਦਾ ਕਥਨ ਹੈ, "ਕਿ ਨੈਯਾਇਕ ਅਤੇ ਮਾਧਿਅਮਿਕਾ ਪਰਪਾਟੀਆਂ ਪਰਤੱਖ ਰੂਪ ਵਿਚ ਗੌਤਮ ਤੇ ਨਾਗਾਰਜੁਨ ਨਾਲੋਂ, ਜ਼ਾਹਿਰ ਹੈ, ਬਹੁਤ ਪੁਰਾਣੀਆਂ ਹਨ ।"[45]

# 4. ਨਾਗਾਰਜੁਨ ਅਤੇ ਤਾਂਤਰ

ਤਾਂਤਰ ਪ੍ਰਕਾਸ਼ ਦੇਣ ਵਾਲਾ ਗਿਆਨ ਅਤੇ ਮੁਕਤੀ ਦੇਣ ਵਾਲਾ ਕਰਮ ਹੈ।[46] ਇਹ ਰਹੱਸਮਈ ਮੱਤਾਂ ਦਾ ਸੰਗ੍ਰਹਿ ਅਤੇ ਉਹਨਾਂ ਉਤੇ ਆਧਾਰਤ ਇਕ ਧਾਰਮਕ ਸ਼ਿਲਪ-ਵਿਗਿਆਨ ਹੈ। ਇਸ ਦੇ ਕੁਝ ਰੂਪਾਂ ਵਿਚ ਜਿਹੜੇ ਇਸ ਦੇ ਉਚਤਮ ਰੂਪ ਨਹੀਂ ਵੀ ਹੋ ਸਕਦੇ ਮਨੁੱਖੀ ਵਿਹਾਰ ਨੂੰ ਉਲਟਾ ਕਰਨ ਜਾਂ ਉਸ ਦਾ ਸਰਲੀਕਰਨ ਅਤੇ ਪ੍ਰਾਕਿਰਤੀਕਰਨ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ, ਅਤੇ ਕਾਮ ਦਾ ਉਦਾਤੀਕਰਨ ਕੀਤਾ ਜਾਂਦਾ ਹੈ ਜਾਂ ਇਸ ਨੂੰ ਅਜਿਹੇ ਢੰਗਾਂ ਨਾਲ ਪ੍ਰਗਟਾਇਆ ਜਾਂਦਾ ਹੈ ਜਿਸ ਨੂੰ ਬਹੁਤੇ ਮਨੁੱਖ ਵਿਲੱਖਣ ਸਮਝਦੇ ਹਨ। ਇਸ ਦੇ ਕੁਝ ਹੋਰ ਰੂਪਾਂ ਵਿਚ ਆਦਮ ਧਰਮ ਅਤੇ ਟੂਣਾਂ ਦਾ ਉਨੱਤ ਦਾਰਸ਼ਨਿਕ ਚਿੰਤਨ ਨਾਲ ਸੰਜੋਗ ਅਤੇ ਉਚੇਰੀ ਪੱਧਰ ਦਾ ਸਰੀਰਕ ਤੇ ਮਾਨਸਿਕ ਬੰਧੇਜ ਹੈ। ਭਾਰਤੀ ਅਤੇ ਤਿੱਬਤੀ ਅਧਿਅਨਾਂ ਦੇ ਇਕ ਪ੍ਰਮੁੱਖ ਵਿਦਵਾਨ, ਜੀ. ਟੱਕੀ ਨੇ ਤਾਂਤਰ ਨੂੰ "ਭਾਰਤੀ ਰਹੱਸਵਾਦ ਦਾ ਇਕ ਉਚਤਮ ਪ੍ਰਗਟਾ"[47] ਆਖਿਆ ਹੈ ਅਤੇ ਤੁਲਨਾਤਮਕ ਧਰਮ ਦੇ ਇਕ ਮੁਖੀ ਅਧਿਕਾਰੀ, ਐਮ. ਐਲਾਇਦ ਨੇ ਇਸ ਨੂੰ ਇਕ "ਪ੍ਰਭਾਵਕਾਰੀ ਆਤਮਕ ਸੰਸਲੇਸ਼ਣ" ਅਤੇ "ਇਕ ਮਹਾਨ ਦਾਰਸ਼ਨਿਕ ਤੇ ਧਾਰਮਕ ਲਹਿਰ" ਦੱਸਿਆ ਹੈ।[48] ਭਾਰਤੀ ਅਤੇ ਤਿੱਬਤੀ ਪਰੰਪਰਾਵਾਂ ਨਾਗਾਰਜੁਨ ਨੂੰ ਇਕ ਤਾਂਤਰਿਕ ਕਹਿੰਦੀਆਂ ਹਨ ਅਤੇ ਮੁੱਢਲੇ ਚੀਨੀ ਬਿਰਤਾਂਤਾਂ ਅਨੁਸਾਰ ਉਹ ਉਚੇਰੀਆਂ ਪ੍ਰਾਪਤੀਆਂ ਵਾਲਾ ਇਕ ਰਹੱਸਵਾਦੀ ਸੀ। ਕੁਝ ਆਧੁਨਿਕ ਵਿਦਵਾਨਾਂ ਦਾ ਮੱਤ ਹੈ ਕਿ ਇਹ ਅਸੰਗਤੀਪੂਰਨ ਗੱਲ ਹੈ ਕਿ ਅਜਿਹਾ ਮਹਾਨ ਦਰਸ਼ਨਵੇਤਾ ਅਤੇ ਤਰਕਸ਼ਾਸਤਰੀ ਇਕ ਤਾਂਤਰਿਕ ਹੋਵੇ। ਪਰ ਇਹ ਇਕ ਮੁਤਅਸਬ ਹੀ ਹੈ। ਰਾਮਾਨੁਜ, ਅਭਿਨਵਗੁਪਤਾ

ਅਤੇ ਅੱਪਯਾਦਿਕਸ਼ਤ ਵਰਗੇ ਬੰਦੇ ਜਿਹੜੇ ਆਪਣੀਆਂ ਬੌਧਿਕ ਪ੍ਰਾਪਤੀਆਂ ਅਤੇ ਆਪਣੀ ਨੈਤਿਕ ਰਹਿਤਲ ਦੀ ਵਿਸ਼ੇਸ਼ਤਾ ਵਿਚ ਕਿਸੇ ਨਾਲੋਂ ਪਿਛੇ ਨਹੀਂ ਸਨ—ਵੈਸ਼ਨਵ (ਪੰਚਰਤਰ) ਅਤੇ ਸ਼ੈਵ ਤਾਂਤਰਾਂ ਦੇ ਅਨੁਯਾਈ ਸਨ ਅਤੇ ਸ਼ਾਇਦ ਇਹ ਵੀ ਹੋ ਸਕਦਾ ਹੈ ਕਿ ਸ਼ੰਕਰ ਆਪ ਸਾਕਤ ਤਾਂਤਰ (ਦੇਵੀ ਪੂਜਾ ਅਤੇ ਸ੍ਰੀ ਵਿਦਿਆ) ਦੇ ਪੱਖਾਂ ਦਾ ਕੁਝ ਹੋਂਦ ਤੱਕ ਪਾਲਕ ਰਿਹਾ ਹੋਵੇ। ਅਤੇ ਆਧੁਨਿਕ ਕਾਲ ਵਿਚ ਰਾਮ ਕ੍ਰਿਸ਼ਨਪਰਮਹੰਸ ਅਤੇ ਸ੍ਰੀ ਅਰਵਿੰਦ ਕੁਝ ਚਿਰ ਤਾਂਤਰ ਦੇ ਅਭਿਆਸੀ ਰਹੇ। ਸ਼ਾਂਤਰਕਸ਼ਿਤਾ ਅਤੇ ਕਮਲਸਿਲਾ ਵਰਗੇ ਬਹੁਤ ਸਾਰੇ ਬੋਧੀ ਦਰਸ਼ਨਵੇਤਾ ਅਤੇ ਅਤੀਸ਼ ਦਿਪਨਕਰ ਸ੍ਰਿਜਨਾ ਅਤੇ ਅਭਯਚਰਗੁਪਤਾ ਵਰਗੇ ਬੰਦੇ ਵੀ ਜਿਹੜੇ ਨਾਲੰਦਾ ਤੇ ਵਿਕਰਮਸਿਲਾ ਵਰਗੇ ਭਿਕਸ਼ੂ ਵਿਸ਼ਵਵਿਦਿਆਲਿਆਂ ਦੇ ਮੁਖੀ ਸਨ ਤਾਂਤਰਿਕ ਸਨ। ਇਸ ਵਿਚ ਕੋਈ ਗੱਲ ਕਲਪਨਾ ਤੋਂ ਪਰੇ ਨਹੀਂ ਜੇ ਇਕ ਮਹਾਨ ਦਰਸ਼ਨਵੇਤਾ ਇਕ ਜੋਗੀ, ਤਾਂਤਰਿਕ ਜਾਂ ਭਗਤ ਵੀ ਹੋਵੇ। ਇਸ ਲਈ, ਇਕ ਮਹਾਨ ਦਰਸ਼ਨਵੇਤਾ ਹੋਣਾ ਨਾਗਾਰਜੁਨ ਦੇ ਤਾਂਤਰਿਕ ਹੋਣ ਦੇ ਰਾਹ ਵਿਚ ਕੋਈ ਰੁਕਾਵਟ ਨਹੀਂ ਸੀ। ਸਵਾਲ ਇਹ ਹੈ ਕਿ ਉਹ ਹੈ ਸੀ ? ਤਾਂਤਰ ਦਾ ਇਤਿਹਾਸ ਇਸ ਦਾ ਜਵਾਬ ਨਹੀਂ ਵਿਚ ਦੇਂਦਾ ਹੈ।

ਤਾਂਤਰ ਵਿਚ ਵਿਸ਼ਵਾਸ਼ ਅਤੇ ਵਿਹਾਰ ਦੇ ਕੁਝ ਬਹੁਤ ਪ੍ਰਾਚੀਨ ਤੱਤ ਮਿਲਦੇ ਹਨ, ਪਰ ਇਕ ਵਿਲੱਖਣ ਪ੍ਰਵਿਰਤੀ ਵਜੋਂ ਇਸ ਦਾ ਜਨਮ ਚੌਥੀ ਸਦੀ ਈਸਵੀ ਤੋਂ ਬਹੁਤ ਪਹਿਲਾਂ ਨਹੀਂ ਸੀ ਹੋਇਆ। ਪਰੰਤੂ, ਇਸ ਤੋਂ ਪਹਿਲਾਂ ਦੇ ਸਮੇਂ ਵਿਚ ਤਾਂਤਰ ਦਾ ਝੌਲਾ ਜ਼ਰੂਰ ਵੇਖਿਆ ਜਾ ਸਕਦਾ ਹੈ। ਜਿਥੋਂ ਤੱਕ ਬੁੱਧਮਤ ਦਾ ਸਬੰਧ ਹੈ, ਇਸ ਦੀ ਇਕ ਸੰਪਰਦਾਇ ਵੈਤੁਲਯਾਕਸ (ਜਾਂ ਵੇਤੁਲਯਾਕਸ) ਨੇ ਹੋ ਸਕਦਾ ਹੈ ਸਭ ਤੋਂ ਪਹਿਲਾਂ ਤਪੱਸਵੀ, ਦੀਖਣੀ ਅਤੇ ਕਾਮੁਕ ਤੱਤਾਂ ਨੂੰ ਸੰਜੁਗਤ ਕੀਤਾ ਹੋਵੇ। ਪਹਿਲੀ ਸਦੀ ਪੂਰਵ ਈਸਾ ਦੀ "ਕਥਾਵਥੂ" ਵਿਚ ਇਸ ਸੰਪਰਦਾਇ ਦਾ ਜ਼ਿਕਰ ਮਿਲਦਾ ਹੈ। ਇਸ ਵਿਚ ਕਿਹਾ ਗਿਆ ਹੈ ਕਿ ਬੁੱਧ ਧਰਤੀ ਉਤੇ ਕਦੇ ਵੀ ਨਹੀਂ ਰਿਹਾ, ਕਿ ਉਹ ਹਮੇਸ਼ਾ ਹੀ ਤੁਸ਼ਿਤਾ ਸਵਰਗ ਵਿਚ ਹੈ ਅਤੇ ਜੋ ਕੁਝ ਸੰਸਾਰ ਵਿਚ ਪ੍ਰਗਟ ਹੋਇਆ ਉਹ ਕੇਵਲ ਉਸ ਦੀ ਛਾਇਆ ਸੀ। ਜਾਪਦਾ ਹੈ ਕਿ ਇਹ ਵੀ ਵਿਸ਼ਵਾਸ਼ ਕੀਤਾ ਜਾਂਦਾ ਸੀ ਕਿ ਇਕ ਔਰਤ ਦੇ ਨਾਲ ਬੁੱਧ ਦੀ ਪੂਜਾ ਕਰਨ ਤੋਂ ਮਗਰੋਂ (ਏਕਾਸੀਪ੍ਰਾਯਾ) ਕਰੁਣਾ ਸਦਕਾ, ਇਕ ਭਿਕਸ਼ੂ ਉਸਦੇ ਨਾਲ ਸੰਭੋਗ ਕਰ ਸਕਦਾ ਹੈ ਅਤੇ ਉਹਦੇ ਨਾਲ ਰਹਿਣ ਦਾ ਫ਼ੈਸਲਾ ਕਰ ਸਕਦਾ ਹੈ। ਇਸ ਗੱਲ ਦਾ ਕੋਈ ਪ੍ਰਮਾਣ ਨਹੀਂ ਮਿਲਦਾ ਕਿ ਇਹ ਗੱਲ ਵੈਤੁਲਯਾਕ ਮੱਤ ਦਾ ਇਕ ਅਨਿਖੜ ਅੰਗ ਸੀ ਜਾਂ ਕੁਝ ਉਹਨਾਂ ਲੋਕਾਂ ਦਾ ਵਿਸ਼ਵਾਸ਼ ਜਿਹੜੇ ਕੁਰਾਹੇ ਪੈ ਗਏ ਸਨ। ਪ੍ਰਤੀਤ ਹੁੰਦਾ ਹੈ ਕਿ ਵੈਤੁਲਯਾਕਸ ਦੀ ਇਕ ਮੰਡਲੀ ਤੀਜੀ ਸਦੀ ਤੋਂ 12ਵੀਂ ਸਦੀ ਈਸਵੀ ਤੱਕ ਸ੍ਰੀ ਲੰਕਾ ਵਿਚ ਅਭੈਗਿਰੀ ਮੱਠ ਵਿਚ ਮੌਜੂਦ ਸੀ ਜਿਸ ਉਤੇ ਮਗਰੋਂ ਦਮਨ ਹੋਇਆ ਤੇ ਉਹ ਅਖ਼ੀਰ ਉਥੋਂ ਗਾਇਬ ਹੋ ਗਈ।[49]

ਇਕ ਹੋਰ ਬੋਧੀ ਫ਼ਿਰਕੇ ਵਾਜੀਰਸ ਦਾ ਜ਼ਿਕਰ ਵੀ ਮਿਲਦਾ ਹੈ ਜਿਹੜਾ ਕੁਝ ਦੀਖਣੀ ਧਾਰਨਾਵਾਂ ਅਤੇ ਵਿਹਾਰਾਂ ਦਾ ਧਾਰਨੀ ਸੀ। ਪਰ ਇਹ ਸਭ ਕੁਝ ਇਹ ਨਿਰਣਾ ਕਰ ਲੈਣ ਲਈ ਕਾਫ਼ੀ ਨਹੀਂ ਕਿ ਦੂਜੀ ਸਦੀ ਈਸਵੀ ਅਤੇ ਉਸ ਤੋਂ ਪਹਿਲਾਂ ਤਾਂਤਰ ਦਾ ਵਜੂਦ ਸੀ। ਭਾਵੇਂ ਉਪਨਿਸ਼ਦਾਂ ਵਿਚ "ਵਿਦਿਆ" (ਰਹੱਸਮਈ ਮੱਤ) ਅਤੇ ਕਾਮੁਕ ਤੇ ਦੀਖਣੀ ਸਮਗਰੀ ਮਿਲਦੀ ਹੈ ਅਤੇ ਦੇਵੀ ਮਾਂ ਦੀ ਪੂਜਾ ਤੇ ਤਿਆਗਵਾਨ ਮੋਹਿੰਜੋਦਾਰੋ ਸਭਿਆਚਾਰ ਜਿੰਨੇ ਹੀ ਪੁਰਾਤਨ ਹਨ ਤਾਂ ਵੀ ਅਸੀਂ ਇਹ ਸਿੱਟਾ ਨਹੀਂ ਕੱਢ ਸਕਦੇ ਕਿ ਤਾਂਤਰ ਤੇ ਯੋਗ ਵੀ ਓਨੇ ਹੀ ਪੁਰਾਤਤ ਹਨ। ਰਿਗ ਵੇਦ ਵਿਚ ਅਦਵੈਤਵਾਦੀ ਅੰਸ਼ ਮਿਲਦੇ ਹਨ ਤਾਂ ਵੀ ਇਸ ਤੋਂ ਇਹ ਪ੍ਰਮਾਣਿਤ ਨਹੀਂ ਹੁੰਦਾ ਕਿ ਅਦਵੈਤ ਵੇਦਾਂਤ ਵੀ ਓਨਾ ਹੀ ਪੁਰਾਣਾ ਹੈ; ਅਤੇ ਭਾਵੇਂ ਬੁੱਧ ਦੀ ਸਿਖਿਆ ਵਿਚ ਮਹਾਯਾਨ ਦਾ ਸਾਰ ਤੱਤ ਮਿਲਦਾ ਹੈ, ਅਸੀਂ ਇਹ ਨਹੀਂ ਕਹਿੰਦੇ ਕਿ ਇਹ ਬੁੱਧ ਦੇ ਸਮੇਂ ਤੋਂ ਹੀ ਮੌਜੂਦ ਹੈ। ਤਾਂਤਰ ਦੀ ਪੂਰਬ ਧਾਰਨਾ ਨੂੰ ਤਾਂਤਰ ਨਹੀਂ ਆਖਿਆ ਜਾ ਸਕਦਾ।

ਬੁੱਧ ਮੱਤ ਵਿਚ ਤਾਂਤਰ ਦੇ ਉਦੈ ਦੀ ਪਹਿਲੀ ਸਪੱਸ਼ਟ ਗਵਾਹੀ ਅਸਾਂਗਾ (ਅਨੁਮਾਨਤ 350 ਈਸਵੀ) ਦੀਆਂ ਕਿਰਤਾਂ, ਮਹਾਯਾਨ ਸੂਤਰ ਅਲੰਕਾਰ ਅਤੇ ਅਭੀਧਰਮਸਮੁੱਚੇ ਵਿਚ ਮਿਲਦੀ ਹੈ। ਸਭ ਤੋਂ ਪਹਿਲਾਂ ਉਹ ਵ੍ਰਤੀ ਤੇ ਪਰਵ੍ਰਤੀ ਅਤੇ ਮੈਥੁਨ (ਕਾਮ) ਅਤੇ ਇਸ ਦੁਆਰਾ ਪ੍ਰਾਪਤ ਕੀਤੀ ਜਾਣ ਵਾਲੀ ਸ੍ਰੇਸ਼ਟ ਸ਼ਕਤੀ (ਵਿਭੂਤਵ) ਦੀ ਗੱਲ ਕਰਦਾ ਹੈ ਅਤੇ ਦੂਜੇ ਦੀਖਣੀ ਮਹੱਤਵ (ਅਭਿਸਲੰਧੀ–ਵਿਨਿਸਾਚੇ) ਦੀ ਪਰਪਕਤਾ ਦੀ। ਇਸ ਦੂਜੀ ਗੱਲ ਦੀ ਉਹ ਇਕ ਮਿਸਾਲ ਦੇਂਦਾ ਹੈ : ਬ੍ਰਹਮਚਰਯਾਂ ਕਾਮ ਦਾ ਤਿਆਗ ਨਹੀਂ ਸਗੋਂ ਇਸ ਦੁਆਰਾ ਇਸ ਤੋਂ ਉਪਰ ਉਠ ਜਾਣਾ ਜਾਂ ਇਸ ਉਤੇ ਕਾਬੂ ਪਾ ਲੈਣਾ ਹੈ। ਹਿੰਦੂਮਤ ਦੇ ਅੰਤਰਗਤ ਕਪਲਿਕਾ ਅਤੇ ਪਸੂਪਤਾ ਪਹਿਲੇ ਤਾਂਤ੍ਰਿਕ ਫ਼ਿਰਕੇ ਹੋਏ ਪ੍ਰਤੀਤ ਹੁੰਦੇ ਹਨ। ਇਕ ਪਿਛਲੇਰੇ ਉਪਨਿਸ਼ਦ ਮੈਤ੍ਰੇਯਾਨੀ, ਗਾਥਾਸਪਤਸਤੀ, ਜੋ ਬਹੁਤ ਸੰਭਵ 200 ਅਤੇ 450 ਈਸਵੀ ਦੇ ਵਿਚਕਾਰ ਦੀ ਉਪਜ ਹੈ, ਅਤੇ ਉਤਰ-ਸੰਗਮ ਯੁੱਗ ਦੀ ਉਪਜ ਮਨੀਮੇਕਲਾਈ (250 ਈਸਵੀ ਤੋਂ ਮਗਰੋਂ ਅਤੇ 600 ਈਸਵੀ ਤੋਂ ਪਹਿਲਾਂ) ਵਿਚ ਪਹਿਲੇ ਫ਼ਿਰਕੇ ਦਾ ਜ਼ਿਕਰ ਆਇਆ ਹੈ ਅਤੇ 380 ਈਸਵੀ ਦੇ ਮਥਰਾ ਵਿਖੇ ਇਕ ਸ਼ਿਲਾਲੇਖ ਵਿਚ ਦੂਸਰੇ ਦਾ। ਨਯਾਸੋਮਾ (ਸੋਮਾਸਿਧਾਂਤ) ਦੇ ਨਾਂ ਨਾਲ ਅਸਾਂਗ ਨੇ ਵੀ ਕਪਲਿਕਾ ਵੱਲ ਇਸ਼ਾਰਾ ਕੀਤਾ ਹੈ। ਨਿਆਇ ਪਰਪਾਟੀ ਦਾ ਉਦਯੋਤਕਰ (ਅਨੁਮਾਨਤ 620 ਈਸਵੀ) ਪਹਿਲਾ ਮਹੱਤਵਪੂਰਨ ਹਿੰਦੂ ਚਿੰਤਕ ਪ੍ਰਤੀਤ ਹੁੰਦਾ ਹੈ ਜਿਸ ਨੇ ਆਪਣੇ ਆਪ ਨੂੰ ਤਾਂਤ੍ਰਿਕ ਘੋਸ਼ਤ ਕੀਤਾ, ਕਿਉਂਕਿ ਉਹ ਮਹਾਪਸੂਪਤ ਸੀ। ਇਸ ਸਭ ਤੋਂ ਪਰਤੱਖ ਹੁੰਦਾ ਹੈ ਕਿ ਤਾਂਤਰ ਦਾ ਇਕ ਪਛਾਣਯੋਗ ਪ੍ਰਵਿਰਤੀ ਵਜੋਂ ਚੌਥੀ ਸਦੀ ਈਸਵੀ ਤੱਕ ਜਨਮ ਅਤੇ ਸੱਤ ਈਸਵੀ ਸਦੀ ਤੱਕ ਵਿਕਾਸ ਹੋਇਆ। ਨਾਗਾਰਜੁਨ ਦੀ ਜਾਂ ਉਸ ਦੇ ਸਮਕਾਲੀਆਂ ਦੀ ਰਚਨਾ ਵਿਚ

ਕੁਝ ਵੀ ਤਾਂਤ੍ਰਿਕ ਨਹੀਂ ਸੀ ਹੋ ਸਕਦਾ ਕਿਉਂਕਿ ਉਦੋਂ ਤੱਕ ਹਾਲੇ ਤਾਂਤਰ ਦਾ ਹੀ ਜਨਮ ਨਹੀਂ ਸੀ ਹੋਇਆ, ਅਤੇ ਇਸ ਗੱਲ ਦਾ ਕੋਈ ਸਬੂਤ ਨਹੀਂ ਮਿਲਦਾ ਕਿ ਉਹ ਇਸ ਦਾ ਜਨਮਦਾਤਾ ਹੈ ਜਾਂ ਉਸਨੇ ਇਸਨੂੰ ਮਹਾਯਾਨ ਵਿਚ ਸ਼ਾਮਲ ਵੀ ਕੀਤਾ ਹੋਵੇ। ਪਰ ਇਹ ਗੱਲ ਭਰੋਸੇਯੋਗ ਹੈ ਕਿ ਉਹ ਇਕ ਰਹੱਸਵਾਦੀ ਸੀ ਜਿਸ ਨੇ ਧਿਆਨ (ਸਮਾਧੀ ਦੀ ਤਕਨੀਕ) ਦਾ ਸਹਾਰਾ ਲਿਆ ਅਤੇ ਅਮਿਤਾਭ ਦੀ ਅਰਾਧਨਾ ਕੀਤੀ।

ਪਰ ਇਕ ਨੁਕਤਾ ਹੋਰ ਵੀ ਹੈ। ਤਿੱਬਤੀ ਬਿਰਤਾਂਤਾਂ ਵਿਚ ਆਉਂਦਾ ਹੈ ਕਿ ਉਹ ਮਹਾਮਯੂਰੀਵਿਦਿਆ ਦਾ ਅਭਿਆਸੀ ਸੀ। ਮਹਾਮਯੂਰੀ ਇਕ ਦੇਵੀ ਹੈ ਜਿਹੜੀ ਇਕ ਧਿਆਨੀ ਬੁੱਧ, ਅਮੋਘਾਸਿਧੀ ਵਿਚੋਂ ਉਤਪੰਨ ਹੋਈ ਸਮਝੀ ਜਾਂਦੀ ਹੈ। ਕਿਸੇ ਸ੍ਰੀ ਮਿਤਰਾ ਨੇ ਉਸ ਦੀ ਪੂਜਾ ਨਾਲ ਸੰਬੰਧਿਤ ਇਕ ਨਿਬੰਧ ਦਾ 307-342 ਈਸਵੀ ਵਿਚਕਾਰ ਚੀਨੀ ਵਿਚ ਅਨੁਵਾਦ ਕੀਤਾ ਸੀ, ਅਤੇ ਕੁਮਾਰਵਿਜਯ ਨੇ ਮਹਾਮਯੂਰੀ ਵਿਦਯਾਰਜਨੀ ਦਾ ਚੀਨੀ ਭਾਸ਼ਾ ਵਿਚ ਅਨੁਵਾਦ ਕੀਤਾ। ਇਹਨਾਂ ਪੁਸਤਕਾਂ ਵਿਚ ਜੋ ਕੁਝ ਪ੍ਰਾਪਤ ਹੈ ਉਹ ਉਸਦਾ ਹੀ ਵਿਕਸਤ ਰੂਪ ਹੋ ਸਕਦਾ ਹੈ ਜਿਸ ਦੇ ਨਾਗਾਰਜੁਨ ਅਤੇ ਉਸ ਦੇ ਹੋਰ ਸਮਾਕਾਲੀ ਸੰਭਵ ਤੌਰ ਤੇ ਵਿਸਵਾਸ਼ੀ ਅਤੇ ਅਭਿਆਸੀ ਸਨ। ਇਹ ਸ਼ਾਇਦ ਕੁਝ ਕੁਝ ਉਪਨਿਸ਼ਦਾਂ ਦੀ ਵਿਦਯਾ ਵਰਗਾ ਹੀ ਸੀ। ਮਹਾਯਾਨ ਦੇ ਵਿਕਾਸ ਵਿਚ ਯੋਗਦਾਨ ਪਾਉਣ ਵਾਲੇ ਕੁਝ ਮਹਾਂਸਾਂਘਿਕਾ ਫ਼ਿਰਕਿਆਂ ਕੋਲ ਲੱਗਭਗ ਪਹਿਲੀ ਸਦੀ ਪੂਰਬ-ਈਸਾ ਦੀਆਂ ਹਿੰਦੂ ਮਤ ਦੇ ਮੰਤਰਾਂ ਨਾਲ ਮੇਲ ਖਾਂਦੀਆਂ ਧਾਰਾਨੀਆਂ ਹਨ।

ਗੂਹਯਾਸਮਾਜ ਤਾਂਤਰ ਅਤੇ ਮੰਜੂਸ੍ਰੀਮੂਲਕਲਪਾ ਸਭ ਤੋਂ ਪਹਿਲੀਆਂ ਪੂਰੀਆਂ ਸੂਰੀਆਂ ਬੋਧੀ ਤਾਂਤ੍ਰਿਕ ਲਿਖਤਾਂ ਮੰਨੀਆਂ ਜਾਂਦੀਆਂ ਹਨ। ਬੜੌਦਾ ਤੋਂ ਪ੍ਰਕਾਸ਼ਤ ਪਹਿਲੀ ਪੁਸਤਕ ਅਸਾਂਗਾ ਨਾਲ ਸੰਬੰਧਿਤ ਕੀਤੀ ਜਾਂਦੀ ਹੈ, ਪਰ ਜੋ ਕੁਝ ਵਿੰਟਰਨਿਟਸ ਨੇ ਕਿਹਾ ਹੈ[60] ਜੇ ਉਸ ਨੂੰ ਧਿਆਨ ਵਿਚ ਰਖਿਆ ਜਾਏ ਤਾਂ ਇਸ ਨੂੰ ਏਨੀ ਪੁਰਾਤਨ ਰਚਨਾ ਮੰਨਣ ਦਾ ਕੋਈ ਆਧਾਰ ਨਹੀਂ ਰਹਿ ਜਾਂਦਾ। ਇਸ ਨੂੰ ਇਕ ਬਹੁਤ ਪਹਿਲਾਂ ਦੀ ਰਚਨਾ ਤਥਾਗਤਗੂਹਯਾ ਸੂਤਰ ਜਿਸ ਬਾਰੇ ਬਹੁਤ ਕੁਝ ਪਤਾ ਨਹੀਂ; ਨਾਲ ਰਲਗੱਡ ਕੀਤਾ ਜਾਂਦਾ ਸੀ। ਨਾਗਾਰਜੁਨ ਦੇ ਨਾਂ ਨਾਲ ਜੋੜਿਆ ਜਾਂਦਾ ਗੂਹਯਾਸਮਾਜ ਦਾ ਟੀਕਾ ਉਹਦਾ ਨਹੀਂ ਹੋ ਸਕਦਾ ਕਿਉਂਕਿ ਇਸ ਵਿਚ ਜਿਹੜੇ ਵਿਸ਼ਿਆਂ ਦੀ ਚਰਚਾ ਕੀਤੀ ਗਈ ਹੈ, ਉਹ ਕੇਵਲ 7ਵੀਂ ਸਦੀ ਦੇ ਅੱਧ ਵਿਚ ਹੀ ਸਾਹਮਣੇ ਆਏ ਸਨ। ਮੰਜੂਸ੍ਰੀਮੂਲਕਲਪਾ ਆਪਣੇ ਹੁਣ ਵਾਲੇ ਰੂਪ ਵਿਚ 7ਵੀਂ ਜਾਂ 8ਵੀਂ ਸਦੀ ਤੋਂ ਪਹਿਲਾਂ ਦੀ ਕਿਰਤ ਨਹੀਂ ਹੋ ਸਕਦੀ ਕਿਉਂਕਿ ਇਸ ਵਿਚ ਲਾਟ (ਗੁਜਰਾਤ) ਵਿਚ ਵਲਭੀ ਦੇ ਰਾਜੇ ਸਿਲਾ ਦਾ ਜ਼ਿਕਰ ਆਉਂਦਾ ਹੈ, ਅਤੇ 590 ਤੋਂ 710 ਈਸਵੀ ਦੇ ਵਿਚਕਾਰ ਲਾਟ ਵਿਚ ਸਿਲਾਦਿਤਯ ਨਾਂ ਦੇ ਤਿੰਨ ਰਾਜੇ ਸਨ। ਇਸ ਦਾ 980 ਅਤੇ 1000 ਈਸਵੀ ਦੇ ਵਿਚਕਾਰ ਚੀਨੀ ਵਿਚ ਅਤੇ 11ਵੀਂ ਸਦੀ ਵਿਚ ਤਿੱਬਤੀ ਭਾਸ਼ਾ ਵਿਚ ਅਨੁਵਾਦ ਹੋਇਆ, ਅਤੇ ਚੀਨੀ ਪਾਠ ਦੇ ਕੇਵਲ 28

ਅਧਿਆਇ ਹਨ। ਮਹਾਮੇਘਾ ਸੂਤਰ ਵਿਚ ਵੀ ਤਾਂਤ੍ਰਿਕ ਤੱਤ ਮੌਜੂਦ ਹਨ ਜਿਸ ਦਾ ਧਾਰਮਕਸ਼ੇਮਾ ਨੇ 414 ਅਤੇ 421 ਈਸਵੀ ਵਿਚ ਚੀਨੀ ਵਿਚ ਅਨੁਵਾਦ ਕੀਤਾ ਸੀ।[61] ਸਾਧਨਾਮਾਲਾ, ਜਿਸ ਦਾ ਸਭ ਤੋਂ ਪੁਰਾਤਨ ਖਰੜਾ ਕੇਵਲ 1165 ਈਸਵੀ ਦਾ ਹੀ ਮਿਲਦਾ ਹੈ, ਵਿਚ ਸਦੀਆਂ ਦੀਆਂ ਤਾਂਤ੍ਰਿਕ ਲਿਖਤਾਂ ਦਾ ਸੰਗ੍ਰਹਿ ਹੈ ਜਿਨ੍ਹਾਂ ਵਿਚੋਂ ਕੁਝ ਬਾਰੇ ਦਾਅਵਾ ਕੀਤਾ ਜਾਂਦਾ ਹੈ ਕਿ ਉਹ ਨਾਗਾਰਜੁਨ ਤੇ ਅਸਾਂਗਾ ਦੀਆਂ ਹਨ। ਉਹਨਾਂ ਦਾ ਵਸਤੂ ਤੇ ਰੂਪ ਅਜਿਹਾ ਹੈ ਕਿ ਉਹਨਾਂ ਦੇ ਲੇਖਕ ਫਰਜ਼ੀ ਨਾਗਾਰਜੁਨ ਅਤੇ ਫਰਜ਼ੀ ਅਸਾਂਗਾ ਜਾਂ ਉਹਨਾਂ ਦੇ ਹਮਨਾਮ ਹੋਣੇ ਚਾਹੀਦੇ ਹਨ।[62] ਇਸ ਸਭ ਦੀ ਰੌਸ਼ਨੀ ਵਿਚ, ਟੱਕੀ ਦੇ ਇਸ ਨਿਰਣੇ ਨੂੰ ਝੁਠਲਾਇਆ ਨਹੀਂ ਜਾ ਸਕਦਾ : "ਇਹ ਤੱਥ ਨਿਸਚਿਤ ਪ੍ਰਤੀਤ ਹੁੰਦਾ ਹੈ ਕਿ ਸਮੁੱਚੇ ਰੂਪ ਵਿਚ ਤਾਂਤ੍ਰਿਕ ਲਿਖਤਾਂ ਦਾ ਮਾਧਿਅਮਿਕਾ ਮੱਤ ਦੇ ਬਾਨੀ ਨਾਲ ਕਿਸੇ ਪ੍ਰਕਾਰ ਦਾ ਕੋਈ ਸਬੰਧ ਨਹੀਂ।"[63]

ਜੇ ਨਾਗਾਰਜੁਨ ਤਾਂਤ੍ਰਿਕ ਨਹੀਂ ਸੀ ਤਾਂ ਬੋਧੀ ਤਾਂਤਰ ਨਾਲ ਉਸ ਦਾ ਨਾਂ ਕਿਉਂ ਜੁੜ ਗਿਆ ? ਅਸਾਂਗਾ ਜਿਸ ਨੇ ਮਹਾਯਾਨ ਵਿਚ ਤਾਂਤ੍ਰਿਕ ਪ੍ਰਵਿਰਤੀਆਂ ਤੇ ਯੋਗਾ ਦਾ ਪ੍ਰਵੇਸ਼ ਕੀਤਾ, ਆਪ ਨਾਗਾਰਜੁਨ ਤੋਂ ਡੂੰਘੀ ਤਰ੍ਹਾਂ ਪ੍ਰਭਾਵਿਤ ਚਿੰਤਕ ਸੀ ਭਾਵੇਂ ਉਸ ਨੇ ਦਰਸ਼ਨ ਦੀ ਇਕ ਵੱਖਰੀ ਪ੍ਰਣਾਲੀ ਵਿਕਸਤ ਕੀਤੀ। ਉਸ ਦੇ ਕਾਲ ਦੇ, 7ਵੀਂ ਸਦੀ ਦੇ ਨੇੜੇ ਤੇੜੇ ਆਰੰਭ ਹੋ ਕੇ ਤਾਂਤਰ ਨੇ ਭਾਰਤ-ਵਿਆਪੀ ਲਹਿਰ ਦਾ ਰੂਪ ਧਾਰ ਲਿਆ, ਅਤੇ ਇਹ ਆਪਣੇ ਸਾਰੇ ਰੂਪਾਂ—ਸ਼ੈਵ, ਸਾਕਤ, ਵੈਸ਼ਨਵ ਅਤੇ ਬੋਧੀ ਵਿਚ 8ਵੀਂ ਸਦੀ ਵਿਚ ਆਪਣੀ ਸਿਖਰ ਉਤੇ ਪਹੁੰਚ ਗਿਆ ਸੀ। ਇਸ ਦੇ ਹਰ ਇਕ ਰੂਪ ਵਿਚ ਬਹੁਤ ਸਾਰੀਆਂ ਪ੍ਰਵਿਰਤੀਆਂ ਸਨ। ਬੋਧੀ ਤਾਂਤਰ ਆਮ ਕਰਕੇ ਵਜਰਯਾਨ ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਵੱਜਰ ਦਾ ਸਾਰ ਹੈ ਸੱਖਣਾਪਨ, ਸ਼ੂਨਯਾਤਾ, ਜਿਸ ਦਾ ਆਧਾਰ ਇਹ ਸਮਝ ਲੈਣਾ ਹੈ ਕਿ ਕੁਲ ਵਰਤਾਰੇ ਅਸਥਿਰ, ਛਿਣਭੰਗਰ ਅਤੇ ਆਤਮ ਤੋਂ ਵਿਰਵੇ ਹਨ। ਸ਼ੂਨਯਾਤਾ ਵਜਰਮ ਉਚਯਤੇ।"[64] ਸ਼ੂਨਯਾਤਾ ਅਤੇ ਕਰੁਣਾ ਇਕ ਦੂਜੇ ਤੋਂ ਵੱਖਰੇ ਨਹੀਂ ਹਨ। "ਸ਼ੂਨਯਤਾ ਕਰੁਣਾ ਅਭਿਨਨਾਮ।"[65] ਕਰੁਣਾ ਸੱਚ ਦੇ ਗਿਆਨ ਦਾ ਪ੍ਰਸਾਰ ਕਰਨ ਅਤੇ ਸਭਨਾਂ ਜੀਵਾਂ ਨੂੰ ਨਿਰਵਾਣ ਵੱਲ ਲਿਜਾਣ ਬਾਰੇ ਵਿਅਕਤੀ ਦਾ ਪੱਕਾ ਨਿਸਚਾ ਹੈ। ਨਿਰਵਾਣ ਹੈ ਸੱਖਣਾਪਨ, ਚੇਤਨਤਾ ਅਤੇ ਮਹਾ ਆਨੰਦ (ਸ਼ੂਨਯ ਵਿਗਿਆਨ ਅਤੇ ਮਹਾਸੁਖ) ਨਿਰਵਾਣ ਵਜਰ ਹੈ। ਵਜਰਯਾਨ ਦਾ ਆਧਾਰ ਅਦਵੈਤਵਾਦੀ ਦਰਸ਼ਨ ਹੈ ਜਿਸ ਵਿਚ ਸ਼ੂਨਯਤਾ ਅਤੇ ਕਰੁਣਾ ਦਾ ਸੰਸਲੇਸ਼ਣ ਹੈ।"[66] ਇਸ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਵਜਰਯਾਨ ਨਾਗਾਰਜੁਨ ਦੇ ਦਰਸ਼ਨ ਸ਼ੂਨਯਵਾਦ ਦਾ ਬਹੁਤ ਦੇਣਦਾਰ ਹੈ ਅਤੇ ਇਸ ਵਿਚ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਪਿਛਲੇਰੇ ਸਮਿਆਂ ਦੇ ਵਜਰਯਾਨਵਾਦੀ ਨਾਗਾਰਜੁਨ ਨੂੰ ਇਕ ਸਭ ਤੋਂ ਪਹਿਲਾਂ ਜਾਂ ਮੁੱਢਲਾ ਦਰਸ਼ਨਵੇਤਾ ਸਮਝਦੇ ਸਨ ਜਿਸ ਨੇ ਵਜਰਯਾਨ ਨੂੰ ਸੂਤਰਬੱਧ ਕੀਤਾ ਜਾਂ ਘੋਸ਼ਤ ਕੀਤਾ ਜਿਸ ਤਰ੍ਹਾਂ ਕਿ ਬਦਰਯਾਨ ਨੂੰ ਅਦਵੈਤ, ਵਸ਼ਿਸ਼ਟ

ਅਦਵੈਤ ਦਾ ਅਤੇ ਸਗੋਂ ਦਵੈਤ ਦਾ ਵੀ ਪਹਿਲਾ ਬਾਕਾਇਦਾ ਗੁਰੂ ਜਾਣਿਆ ਜਾਂਦਾ ਸੀ। ਇਹ ਚੇਤੇ ਕਰਨਾ ਦਿਲਚਸਪੀ ਵਾਲੀ ਗੱਲ ਹੈ ਕਿ ਹਿੰਦੂ ਮੱਤ ਵਿਚ ਕੁਝ ਇਸ ਪ੍ਰਕਾਰ ਦੇ ਸ਼ੈਵ ਤੇ ਸਾਕਤ ਹਨ ਜਿਹੜੇ ਅਦਵੈਤ ਦੇ ਰਿਣੀ ਹਨ।

7ਵੀਂ ਸਦੀ ਵਿਚ ਵਜਰਯਾਨ ਵਿਚ ਇਕ ਦਿਲਚਸਪ ਵਰਤਾਰਾ ਵਾਪਰਿਆ, ਭਾਵੇਂ ਅਸਾਂਗਾ ਨੇ ਇਸਦਾ ਵੀ ਪੂਰਵ-ਅਨੁਮਾਨ ਲਾ ਲਿਆ ਸੀ। ਇਸ ਸਮੇਂ ਇਸ ਵਿਚ ਕਾਮ-ਪ੍ਰਵਿਰਤੀ ਦਾ ਆਰੰਭ ਹੋ ਗਿਆ ਸੀ। ਤੇ ਇਸ ਨੂੰ ਸਾਰਾਹ ਨਾਲ ਸੰਬੰਧਿਤ ਕੀਤਾ ਜਾਂਦਾ ਹੈ। ਉਹ ਉੜੀਸਾ ਦਾ ਇਕ ਬ੍ਰਾਹਮਣ ਦੱਸਿਆ ਜਾਂਦਾ ਹੈ ਜਿਸ ਨੂੰ ਸ਼ਰਾਬ ਦਾ ਅਮਲ ਲੱਗ ਗਿਆ ਸੀ ਤੇ ਜਿਹੜਾ ਇਕ ਤੀਰਸਾਜ਼ ਦੀ ਧੀ, ਛੋਟੀ ਜ਼ਾਤ ਦੀ ਇਸਤ੍ਰੀ ਨਾਲ ਰਹਿਣ ਲੱਗ ਪਿਆ ਸੀ।"[67] ਮੈਂ ਇਸ ਦਾ ਜ਼ਿਕਰ ਖ਼ਾਸ ਤੌਰ ਤੇ ਇਸ ਵਾਸਤੇ ਕੀਤਾ ਹੈ ਕਿ ਸਾਰਾਹ ਕੋਈ ਗ਼ੈਰ-ਭਾਰਤੀ ਨਹੀਂ ਸੀ ਜਿਵੇਂ ਕਿ ਸਰ ਚਾਰਲਸ ਈਲੀਅਟ ਵਰਗੇ ਪਹਿਲਕੇ ਲੇਖਕਾਂ ਦਾ ਅਨੁਮਾਨ ਸੀ। ਸਾਰਾਹ ਦੇ ਰਹੱਸਵਾਦੀ ਗੀਤ ਪ੍ਰਕਾਸ਼ਤ ਹੋ ਚੁਕੇ ਹਨ।"[68] ਇਹ ਅਪਭ੍ਰੰਸ਼ ਉਪਭਾਸ਼ਾ ਵਿਚ ਹਨ ਅਤੇ 9ਵੀਂ ਸਦੀ ਦੇ ਰਚੇ ਹੋਏ ਪ੍ਰਤੀਤ ਹੁੰਦੇ ਹਨ। ਇਸ ਲਈ ਇਹ ਗੱਲ ਸੰਦੇਹਪੂਰਨ ਹੈ ਕਿ ਵਜਰਯਾਨ ਵਿਚ ਕਾਮ ਪ੍ਰਵਿਰਤੀ ਦੇ ਪ੍ਰਵੇਸ਼ ਦਾ ਇਤਿਹਾਸ ਉਹਦੇ ਨਾਲ ਆਰੰਭ ਹੋਇਆ। ਕੁਝ ਬਿਰਤਾਂਤਾਂ ਵਿਚ ਸਾਰਾਹ ਦੀ ਪਛਾਣ ਨੂੰ ਸਾਵਾਰੀ ਤੇ ਸਬਾਰਾ ਦੀ ਪਛਾਣ ਨਾਲ ਜੋੜਿਆ ਗਿਆ ਹੈ, ਪਰ ਉਹ ਵੱਖਰੇ ਵਿਅਕਤੀ ਹੋ ਸਕਦੇ ਹਨ। ਕੁਝ ਤਿੱਬਤੀ ਬਿਰਤਾਂਤ ਉਸਦੀ ਸ਼ਖ਼ਸੀਅਤ ਨੂੰ ਰਾਹੁਲਭਦਰ ਦੀ ਸ਼ਖ਼ਸੀਅਤ ਨਾਲ ਇਕਮਿਕ ਕਰਦੇ ਹਨ ਜਿਹੜਾ ਚੌਥੀ ਸਦੀ ਤੋਂ ਪਹਿਲਾਂ ਹੋਇਆ ਸੀ ਅਤੇ ਜਿਸ ਦੀ ਇਕ ਰਚਨਾ ਨਾਗਾਰਜੁਨ ਦੇ ਨਾਂ ਨਾਲ ਜੋੜੇ ਜਾਂਦੇ ਮਹਾਂਪ੍ਰਗਿਆਪਰਮਿਤਾ ਸੂਤਰ ਵਿਚ ਸ਼ਾਮਲ ਕੀਤੀ ਗਈ ਸੀ। ਕੁਝ ਚੀਨੀ ਬਿਰਤਾਂਤਾਂ ਵਿਚ ਕਿਹਾ ਗਿਆ ਹੈ ਕਿ ਰਾਹੁਲਭਦਰ ਜਾਂ ਤਾਂ ਨਾਗਾਰਜੁਨ ਦਾ ਸਿੱਧਾ ਚੇਲਾ ਸੀ ਅਤੇ ਜਾਂ ਆਰਿਆਦੇਵ ਦਾ ਅਤੇ ਇਸ ਤਰ੍ਹਾਂ, ਨਾਗਾਰਜੁਨ ਦਾ ਅਸਿਧਾ ਚੇਲਾ ਸੀ। ਕੁਝ ਤਿੱਬਤੀ ਬਿਰਤਾਂਤਾਂ ਵਿਚ ਰਾਹੁਲਭਦਰ ਸਾਰਾਹ ਨਾਗਾਰਜੁਨ ਦਾ ਗੁਰੂ ਹੈ, ਤਾਰਾ ਨਾਥ ਅਨੁਸਾਰ ਉਹ ਨਾਗਾਰਜੁਨ ਦਾ ਗੁਰੂ ਅਤੇ ਆਰਿਆਦੇਵ ਦਾ ਚੇਲਾ ਹੈ, ਬੂਸਟਨ ਦੇ "ਇਤਿਹਾਸ" ਵਿਚ ਸਾਰਾਹ ਅਤੇ ਰਾਹੁਲਭਦਰ ਦੋਵੇਂ ਉਸ ਦੇ ਗੁਰੂ ਸਨ, ਅਤੇ ਕੁਝ ਤਿੱਬਤੀ ਬਿਰਤਾਂਤਾਂ ਦੇ ਇਕ ਨਿਪਾਲੀ ਸਰੋਤ ਵਿਚ ਸਾਰਾਹ-ਸਬਾਰਾ ਨਾਗਾਰਜੁਨ ਦਾ ਚੇਲਾ ਹੈ। ਇਸ ਰੋਲ ਘਚੋਲ ਤੋਂ ਇਹਨਾਂ ਬਿਰਤਾਂਤਾਂ ਦੀ ਕਦਰ ਦਾ ਪਤਾ ਲੱਗ ਜਾਂਦਾ ਹੈ। ਇਹ ਕਹਿਣ ਨਾਲ ਇਸ ਰੋਲ ਘਚੋਲ ਵਿਚ ਵਾਧਾ ਹੋਵੇਗਾ ਕਿ ਕਈ ਵੱਖ ਵੱਖ ਸਾਰਾਹ ਤੇ ਨਾਗਾਰਜੁਨ ਸਨ।

11ਵੀਂ ਸਦੀ ਤੋਂ ਕੁਝ ਚਿਰ ਪਹਿਲਾਂ, ਪਰ ਸ਼ਾਇਦ 9ਵੀਂ ਸਦੀ ਤੋਂ ਪਹਿਲਾਂ ਨਹੀਂ, ਵਜਰਯਾਨ, ਕਪਾਲਿਕ ਸੰਪਰਦਾ, ਹਠ ਯੋਗ ਅਤੇ ਕੀਮੀਆਗਿਰੀ

ਇਕ ਦੂਜੇ ਵਿਚ ਰਲਗਡ ਹੋ ਗਏ ਅਤੇ ਇਕ ਸਮਨਵੈ ਦਾ ਜਨਮ ਹੋਇਆ। ਆਰੰਭ ਦੇ ਸਮੇਂ ਤੋਂ ਹੀ ਇਸ ਦੇ ਪ੍ਰਚਾਰ ਦਾ ਸਿਹਰਾ ਸਿੱਧਾਂ ਜਾਂ ਨਾਥਾਂ ਦੀ ਪਰੰਪਰਾ ਦੇ ਸਿਰ ਬੰਨ੍ਹਿਆ ਜਾਂਦਾ ਹੈ।[59] ਹਠ ਯੋਗ ਤੇ ਕੀਮੀਆਗਿਰੀ ਦੁਆਰਾ ਪੂਰਨ ਸੁਤੰਤਰਤਾ, ਸਵਾਰਥ ਅਤੇ ਅਮਰ ਪੱਦ ਪ੍ਰਾਪਤ ਕਰਨਾ ਉਹਨਾਂ ਦਾ ਆਦਰਸ਼ ਸੀ। ਹਠ ਯੋਗ ਸਰੀਰ ਨੂੰ ਆਪਣੇ ਵਸ ਵਿਚ ਕਰਨ ਅਤੇ ਇਸ ਨੂੰ ਇਕ ਅਵਿਨਾਸ਼ੀ ਦੈਵੀ ਦੇਹ (ਵਜਰ ਦੇਹ)[60] ਬਣਾ ਦੇਣ ਦਾ ਜਤਨ ਕਰਦਾ ਹੈ, ਅਤੇ ਇਸ ਪ੍ਰਕਿਰਿਆ ਵਿਚ ਕੁਝ ਧਾਤਾਂ, ਜੜੀਆਂ ਬੂਟੀਆਂ ਅਤੇ ਰਸਾਇਣਾਂ ਦੀ ਵਰਤੋਂ ਵੀ ਸਹਾਈ ਮੰਨੀ ਜਾਂਦੀ ਸੀ। ਵਜਰ ਦੇਹ ਵਿਚ ਇਕ ਸੁਤੰਤਰ ਤੇ ਸੁਖੀ ਜੀਵਨ ਦੀ ਅਨੰਤ ਲੰਮੀ ਉਮਰ ਇਸ ਸਮਨਵੈ ਦਾ, ਜੋ ਕਿ ਟੂਣਾਂ-ਧਰਮ ਰੂਹਾਨੀਅਤ ਸੀ, ਦਾ ਆਦਰਸ਼ ਸੀ। ਵੱਖ ਵੱਖ ਬਿਰਤਾਂਤਾਂ ਵਿਚ ਸਿੱਧਾਂ ਅਤੇ ਨਾਥਾਂ ਦੀ ਵੱਖ ਵੱਖ ਗਿਣਤੀ ਦਿਤੀ ਗਈ ਹੈ : 9, 35 ਜਾਂ 84।[61] ਇਸ ਵਿਚੋਂ ਕਿਸੇ ਵੀ ਗਿਣਤੀ ਦਾ ਸਾਰੇ ਸਿੱਧਾਂ ਦਾ ਜਾਂ ਉਹਨਾਂ ਦੀ ਉਤਰ-ਅਧਿਕਾਰੀ ਤਰਤੀਬ ਦਾ ਕਿਸੇ ਇਤਿਹਾਸਕ ਯਥਾਰਥ ਨਾਲ ਕੋਈ ਮੇਲ ਨਹੀਂ। ਵਿਸ਼ਨੂੰ ਦੀ 24 ਅਵਤਾਰਾਂ, ਸਥਾਵਿਰਵਾਦ ਦੇ 24 ਬੁਧਾਂ (ਪਹਿਲਾਂ ਕੇਵਲ 7 ਬੁਧ ਸਨ), 24 ਤੀਰਥਕਾਰਾਂ ਅਤੇ ਨਯਾਨਰਾਂ ਆਦਿ ਵਾਂਗ 84 ਸਿੱਧ ਜਾਂ 9 ਨਾਥ ਅਰਧ ਇਤਿਹਾਸਕ ਹਨ। ਚਰਯਾਚਰਯ ਵਿਨਿਸ਼ਚੈ, ਨਵਨਾਥ ਚ੍ਰਿਤਰ ਅਤੇ ਹਠਯੋਗ ਪ੍ਰਦੀਪਕਾ ਅਨੁਸਾਰ ਮਛੰਦਰ ਨਾਥ ਜਾਂ ਮੀਨਾਨਾਥ ਪਹਿਲਾ ਸਿਧ ਸੀ। ਇਹ ਦਾਅਵਾ ਕੀਤਾ ਜਾਂਦਾ ਹੈ ਕਿ ਉਸ ਨੇ ਸ਼ਿਵ, ਪ੍ਰੀਮਲ ਨਾਥ ਜਾਂ ਬੁੱਧ ਵਜਰਸਤਵ ਤੋਂ ਅਗੰਮ ਗਿਆਨ ਪ੍ਰਾਪਤ ਕੀਤਾ। ਸਾਹਿਤ ਵਿਚ ਉਸ ਬਾਰੇ ਪਹਿਲੇ ਸੰਕੇਤ ਅਭਿਨਵਗੁਪਤਾ ਦੇ ਤਾਂਤਰ ਲੋਕ, ਅਤੇ ਕੌਲ ਗਿਆਨ ਨਿਰਣੈ (11ਵੀਂ ਸਦੀ) ਵਿਚ ਮਿਲਦੇ ਹਨ। ਕੁਝ ਬਿਰਤਾਂਤਾਂ ਵਿਚ ਉਸ ਦੇ ਪੁੱਤਰ ਨੂੰ, ਉਸ ਦਾ ਨਾਂ ਵੀ ਮੀਨਾ ਨਾਥ ਸੀ, ਚੰਬਾ ਦੇ ਰਾਜਾ ਸਾਹਿਲ (10ਵੀਂ ਸਦੀ) ਦੁਆਰਾ ਸਨਮਾਨਤ ਇਕ ਸਿਧ ਚਰਪਤੀ ਦਾ ਚੇਲਾ ਦੱਸਿਆ ਗਿਆ ਹੈ। ਇਸ ਪ੍ਰਕਾਰ ਮਛੰਦਰ ਨਾਥ ਗਾਲਬਿਨ 9ਵੀਂ ਸਦੀ ਦੇ ਅਖ਼ੀਰ ਜਾਂ 10ਵੀਂ ਸਦੀ ਵਿਚ ਹੋਇਆ ਹੈ। ਨਿਪਾਲ ਵਿਚ ਉਹ ਰੱਖਿਆ ਦਾ ਦੇਵਤਾ ਬਣ ਗਿਆ ਅਤੇ ਬੋਧੀਸਤਵ ਅਵਲੋਕੀਤੇਸ਼ਵਰ ਵਿਚ ਅਭੇਦ ਹੋ ਗਿਆ। ਸ਼ੈਵ ਸਿਧ ਉਸ ਨੂੰ ਸ਼ਿਵ ਦਾ ਪੁੱਤਰ ਸਮਝਦੇ ਸਨ। ਜਿਹੜੀ ਗੱਲ ਨਿਸਚਿਤ ਜਾਪਦੀ ਹੈ ਉਹ ਇਹ ਹੈ ਕਿ ਸਿਧ ਨਾਥ ਪਰਪਾਟੀ ਦਾ ਉਦੈ ਧਰਮ ਕੀਰਤੀ ਤੋਂ ਮਗਰੋਂ, ਅਰਥਾਤ 7ਵੀਂ ਸਦੀ ਦੇ ਅੱਧ ਵਿਚ ਹੋਇਆ ਅਤੇ ਬਹੁਤੇ ਸਿਧ ਪਾਲ ਯੁੱਗ ਵਿਚ (ਜਿਹੜਾ 8ਵੀਂ ਸਦੀ ਦੇ ਅੱਧ ਤੋਂ ਸ਼ੁਰੂ ਹੋਇਆ) ਹੋਏ ਅਤੇ ਉਹਨਾਂ ਦੀ ਲਹਿਰ ਪੂਰੇ ਭਾਰਤ ਅਤੇ ਸਗੋਂ ਤਿੱਬਤ ਤਕ ਫੈਲੀ ਹੋਈ ਸੀ। ਨਿਪਾਲ ਤੇ ਤਿੱਬਤ ਦੀਆਂ ਬੋਧੀ, ਸ਼ੈਵ ਤੇ ਹਠ-ਯੋਗ ਪਰੰਪਰਾਵਾਂ ਨੇ ਸਿਧਾਂ ਨੂੰ ਆਪਣੇ ਪੇਟੇ ਪਾਉਣ ਦਾ ਇਕੋ ਜਿਹਾ ਜਤਨ ਕੀਤਾ ਜਿਹੜੇ ਕਿ ਆਪ ਸਰਬਗ੍ਰਾਹੀ ਸਨ। ਸਿਧਾਂ ਦੀ ਤਿੱਬਤੀ ਜੀਵਨ ਜਾਚ ਅਤੇ ਬੁੱਧਮਤ ਦੇ ਅਖੌਤੀ

ਇਤਿਹਾਸ ਉਹਨਾਂ ਦੇ ਵਚਿਤਰ ਬਿਰਤਾਂਤ ਪੇਸ਼ ਕਰਦੇ ਹਨ ਜਿਵੇਂ "ਭਗਤ ਵਿਜਯ" ਅਤੇ "ਭਗਤ ਮਾਲਾ" ਵਿਚ ਭਗਤਾਂ ਦੇ ਅਤੇ ਹੋਰ ਪੁਸਤਕਾਂ ਵਿਚ ਨਯਾਨਰਾਂ ਆਦਿ ਦੇ ਪੇਸ਼ ਕੀਤੇ ਗਏ ਹਨ। ਇਹਨਾਂ ਦਾ ਮਨੋਰਥ ਆਤਮ ਲਾਭ ਸੀ ਅਤੇ ਇਹ ਪੂਰੀ ਤਰ੍ਹਾਂ ਤੱਥਾਂ ਤੇ ਆਧਾਰਤ ਨਹੀਂ। ਇਹ ਬਿਰਤਾਂਤ ਇਕ ਦੂਜੇ ਨਾਲ ਮੇਲ ਵੀ ਨਹੀਂ ਖਾਂਦੇ ਅਤੇ ਇਹ ਆਪਣੇ ਆਪ ਵਿਚ ਇਕਸਾਰ ਵੀ ਨਹੀਂ।[62]

ਦਿਲਚਸਪ ਗੱਲ ਇਹ ਹੈ ਕਿ ਸ਼ੈਵ ਤਾਂਤ੍ਰਿਕ ਫ਼ਿਰਕਿਆਂ ਵਲੋਂ "ਨਾਗਾਰਜੁਨ" ਨੂੰ ਸਿੱਧਾਂ ਦੀਆਂ ਆਪਣੀਆਂ ਸੂਚੀਆਂ ਵਿਚ ਸ਼ਾਮਲ ਕੀਤਾ ਗਿਆ ਸੀ (1) ਸਾਬਰਤਾਂਤਰ ਨੇ 24 ਕਲਪਲਿਕਾਵਾਂ ਦੀ ਇਕ ਸੂਚੀ ਪੇਸ਼ ਕੀਤੀ ਹੈ ਜਿਨ੍ਹਾਂ ਵਿਚ ਇਕ "ਨਾਗਾਰਜੁਨ" ਹੈ। ਇਹੋ ਹੀ ਸੂਚੀ ਗੋਰਕਸ਼ਾਂ ਸਿੱਧਾਂਤ ਸੰਗ੍ਰਹਿ ਵਿਚ ਮਿਲਦੀ ਹੈ। (2) ਨਵਨਾਥ ਚ੍ਰਿਤਰ ਵਿਚ ਦੋ ਨਾਗਾਰਜੁਨਾਂ ਦਾ ਜ਼ਿਕਰ ਆਇਆ ਹੈ। ਇਸ ਦੇ ਅਨੁਸਾਰ, ਪਹਿਲਾ ਮਾਲਵਾ ਦੇ ਰਾਜੇ ਦਾ ਜਵਾਈ, ਚੰਦਰਵੰਸ਼ੀ ਰਾਜਾ ਨਰੇਂਦਰਜੀਤ ਦਾ ਪੁੱਤਰ ਸੀ। ਇਕ ਸਰਾਪ ਕਾਰਨ ਉਹ ਅਰਜਨ ਜਾਤੀ ਦੇ ਇਕ ਰੁੱਖ ਦੀ ਖੋੜ ਵਿਚ ਸੱਪ ਬਣ ਕੇ ਰਹਿ ਰਿਹਾ ਸੀ। ਮੀਨਾਨਾਥ ਨੇ ਉਸ ਨੂੰ ਇਸ ਸਰਾਪ ਤੋਂ ਮੁਕਤ ਕਰਕੇ ਇਕ ਵਾਰੀ ਫੇਰ ਮਨੁੱਖੀ ਜੂਨ ਵਿਚ ਪਾਇਆ। ਇਸ ਲਈ ਉਹ ਨਾਗਾਰਜੁਨ ਅਖਵਾਇਆ, ਅਰਥਾਤ ਉਹ ਜੀਵ ਜਿਹੜਾ ਅਰਜਨ ਰੁੱਖ ਵਿਚ ਨਾਗ ਬਣ ਕੇ ਰਿਹਾ। ਇਸ ਤੋਂ ਮਗਰੋਂ ਉਹ ਮੀਨਾਨਾਥ ਦਾ ਚੇਲਾ ਬਣ ਗਿਆ ਅਤੇ ਉਸ ਦੀ ਬਖ਼ਸ਼ਿਸ਼ ਨਾਲ ਇਕ ਮਹਾਨ ਸਿੱਧ ਬਣਿਆ ਜਿਹੜਾ ਨੌਂ ਨਾਥਾਂ ਵਿਚੋਂ ਇਕ ਸੀ।[63] ਉਸ ਨੇ ਦੱਖਣੀ ਭਾਰਤ ਤੇ ਮਗਧ ਦੀ ਯਾਤਰਾ ਕੀਤੀ। ਹੋਰਾਂ ਤੋਂ ਇਲਾਵਾ ਇਸ ਨਾਥ ਨੇ ਇਕ ਸਿੱਧ ਬਣਾਇਆ ਅਤੇ ਉਸ ਨੂੰ ਆਪਣਾ ਨਾਂ ਦੇ ਕੇ ਆਂਧਰਾ ਦੀ ਯਾਤਰਾ ਲਈ ਭੇਜਿਆ। ਦੂਜਾ ਨਾਗਾਰਜੁਨ ਸ੍ਰੀ ਸੈਲਾ ਸ੍ਰੀ ਪਰਬਤ ਉਤੇ ਚਲਾ ਗਿਆ ਤੇ ਉਥੇ ਉਸ ਨੇ ਸ਼ਿਵ ਦੀ ਉਪਾਸ਼ਨਾ ਕੀਤੀ। ਕਹਾਣੀ ਇਸ ਤਰ੍ਹਾਂ ਚਲਦੀ ਹੈ ਕਿ ਇਕ ਰਾਜਾ ਇਕ ਮਹਾਨ ਕੀਮੀਅਗਰ ਅਤੇ ਜਾਦੂਗਰ ਦਾ ਚੇਲਾ ਤੇ ਮਿੱਤਰ ਬਣ ਗਿਆ ਅਤੇ ਇਸ ਕੋਲੋਂ ਵੱਡੀ ਮਾਤਰਾ ਵਿਚ ਸੋਨਾ ਪ੍ਰਾਪਤ ਕਰਦਾ ਰਿਹਾ। ਉਸ ਦੀ ਆਗਿਆ ਨਾਲ ਰਾਜਾ ਨੇ ਕ੍ਰਿਸ਼ਨਾ ਨਦੀ ਦੇ ਪਾਰ ਅਲੇਸਵਰਮ ਦੇ ਉਤਰ ਅਤੇ ਅਸ਼ਵਮੇਧ ਪਹਾੜੀ ਦੇ ਉਤਰ ਪੱਛਮ ਵੱਲ ਇਕ ਬਹੁਤ ਵੱਡਾ ਪਹਾੜੀ ਕਿਲਾ ਬਣਵਾਇਆ ਅਤੇ ਸਿੱਧ ਦੇ ਨਾਂ ਉਤੇ ਇਸ ਦਾ ਨਾਂ ਰੱਖਿਆ। ਰਾਜਾ ਨੇ ਉਸ ਲਈ ਇਕ ਅੰਗ-ਰੱਖਿਅਕ ਵੀ ਰੱਖਿਆ। ਇਸ ਰਾਜਾ ਨੂੰ ਵੀ ਤਿਯਾਗ-ਨਾਗਾਰਜੁਨ ਆਖਿਆ ਜਾਂਦਾ ਸੀ। ਇਸ ਗੱਲ ਦਾ ਨਾਗਾਰਜੁਨ ਕੋਂਡਾ ਕਿਲੇ ਦੀ ਬੁਨਿਆਦ ਨਾਲ ਕੋਈ ਸਬੰਧ ਜੋੜਨਾ ਔਖਾ ਹੈ ਕਿਉਂਕਿ ਕਹਾਣੀ ਇਹ ਕਹਿੰਦੀ ਹੈ ਕਿ ਪਹਾੜੀ ਕਿਲਾ ਅਲੇਸਵਰਮ ਦੇ ਉਤਰ ਵੱਲ ਨਦੀ ਦੇ ਪਾਰ ਬਣਵਾਇਆ ਗਿਆ ਸੀ। ਇਸ ਸਿੱਧ ਨੇ ਸੈਲਾ ਪਰਬਤ ਨੂੰ ਸੋਨੇ ਵਿਚ ਬਦਲਣਾ ਸ਼ੁਰੂ ਕਰ ਦਿਤਾ ਸੀ ਅਤੇ ਇਸ ਵਾਸਤੇ ਵਿਸ਼ਨੂੰ ਨੇ ਇਕ ਚਾਲ ਚਲ ਕੇ ਇਸ ਨੂੰ ਮਾਰ ਦਿਤਾ ਕਿਉਂਕਿ ਏਨੇ ਸਾਰੇ ਸੋਨੇ ਦੀ

ਸਹਿਜ ਪ੍ਰਾਪਤੀ ਨੇ ਸੰਸਾਰ ਵਿਵਸਥਾ ਨੂੰ ਹੀ ਖ਼ਤਰੇ ਵਿਚ ਪਾ ਦਿਤਾ ਸੀ।[64] ਇਹ ਗੱਲ ਯਾਦ ਰੱਖੀ ਜਾਣੀ ਚਾਹੀਦੀ ਹੈ ਕਿ ਇਕ ਰਾਜਾ ਨਾਲ ਮਿੱਤਰਤਾ ਅਤੇ ਉਸ ਨੂੰ ਦੋਹੀਂ ਹੱਥੀਂ ਸੋਨਾ ਮੁਹਈਆ ਕਰਨਾ ਅਤੇ ਰਾਜਾ ਦਾ ਇਕ ਮਹਾਤਮਾ ਲਈ ਅੰਗ-ਰੱਖਿਅਕ ਪ੍ਰਦਾਨ ਕਰਨਾ ਨਾਗਾਰਜੁਨ ਬਾਰੇ ਚੀਨੀ ਬਿਰਤਾਂਤਾਂ ਵਿਚ ਮਿਲਦਾ ਹੈ, ਅਤੇ ਤਿੱਬਤੀ ਸੂਤਰਾਂ ਤੋਂ ਪਤਾ ਲੱਗਦਾ ਹੈ ਕਿ ਨਾਗਾਰਜੁਨ ਘੰਟਾ ਸੈਲ ਤੇ ਧਿਨਕੋਟ ਪਰਬਤਾਂ ਨੂੰ ਸੋਨਾ ਬਣਾ ਦੇਣ ਦਾ ਇੱਛਕ ਸੀ ਅਤੇ ਤਾਰਾ ਦੇਵੀ ਦੀ ਨਸੀਹਤ ਪਾ ਕੇ ਉਸ ਨੇ ਆਪਣਾ ਇਰਾਦਾ ਬਦਲ ਲਿਆ। ਜਿਸ ਤਰ੍ਹਾਂ ਬੁੱਧ ਨੂੰ ਹਿੰਦੂ ਦੇਵ-ਗਣ ਵਿਚ ਅਪਣਾ ਲਿਆ ਗਿਆ ਅਤੇ ਫੇਰ ਉਹਦੇ ਬਾਰੇ ਪੁਰਾਣ-ਕਥਾਵਾਂ ਵਿਕਸਤ ਹੋ ਗਈਆਂ, ਇਸੇ ਹੀ ਤਰ੍ਹਾਂ ਨਾਗਾਰਜੁਨ ਨੂੰ ਸ਼ੈਵ-ਸਿਧ ਪਰੰਪਰਾਵਾਂ ਨੇ ਅਪਣਾ ਲਿਆ ਸੀ ਤੇ ਉਹਦੇ ਬਾਰੇ ਕਥਾਵਾਂ ਘੜ ਲਈਆਂ ਸਨ।* ਇਸ ਗੱਲ ਦੀ ਕੋਈ ਸੰਭਾਵਨਾ ਨਹੀਂ ਜਾਪਦੀ ਕਿ ਨਾਗਾਰਜੁਨ ਨਾਂ ਦਾ ਕੋਈ ਸੱਚਮੁਚ ਹੀ ਕਾਪਲਿਕਾ ਜਾਂ ਸ਼ੈਵ-ਸਿੱਧ ਸੀ ਅਤੇ ਉਹਦੇ ਬਾਰੇ ਪ੍ਰਚਲਤ ਕਹਾਣੀਆਂ ਤੇ ਬੋਧੀ ਦਰਸ਼ਨ-ਵੇਤਾ ਦੀਆਂ ਕਹਾਣੀਆਂ ਗੱਡਮੱਡ ਹੋ ਗਈਆਂ।

ਇਸ ਨਿਰਣੇ ਦੀ ਉਸ ਵੇਲੇ ਪੁਸ਼ਟੀ ਹੋ ਜਾਂਦੀ ਹੈ ਜਦ ਅਸੀਂ ਕਸ਼ੇਮੇਂਦਰ (ਲੱਗਭਗ 1037-1066 ਈਸਵੀ) ਦੀ ਬ੍ਰਹਤਕਥਾ ਮੰਜਰੀ, ਸੋਮਦੇਵ (1063-1081 ਈਸਵੀ ਲਿਖਤ ਦੀ) ਕਥਾਸ੍ਰਿਤ ਸਾਗਰ ਅਤੇ ਮੇਰੂਤੁੰਗਾ (14ਵੀਂ ਸਦੀ) ਦੀ "ਪ੍ਰਬੰਧ ਚਿੰਤਾਮਨੀ" ਵਿਚ ਦਰਜ ਰੁਮਾਂਟਿਕ ਕਹਾਣੀਆਂ ਅਤੇ ਅਵਦਾਨਾਂ ਨੂੰ ਪੜ੍ਹਦੇ ਹਾਂ ਜਿਨ੍ਹਾਂ ਸਭਨਾਂ ਵਿਚ ਨਾਗਾਰਜੁਨ ਦਾ ਜ਼ਿਕਰ ਆਉਂਦਾ ਹੈ। ਇਹਨਾਂ ਸਭਨਾਂ ਵਿਚ ਉਹ ਇਕ ਬੋਧਿਸਤਵ ਬੁਧੀਮਾਨ ਅਤੇ ਦਇਆਵਾਨ, ਇਕ ਮਹਾਨ ਕੀਮੀਅਗਰ, ਇਕ ਸਿਧ ਜਿਸ ਨੇ ਇਕ ਸੰਜੀਵਨੀ ਤਿਆਰ ਕੀਤੀ, ਜਿਸ ਨਾਲ ਉਸ ਨੇ ਰਾਜਾ ਚਿਰਾਯੂ ਨੂੰ ਅਮਰ ਬਣਾ ਦਿਤਾ, ਅਤੇ ਇਕ ਜਾਦੂਗਰ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ ਜਿਹੜਾ ਅਕਾਸ਼ ਵਿਚ ਉੱਡ ਸਕਦਾ ਸੀ। ਜੇ. ਐਸ. ਸਪੇਏਰ ਨੇ ਆਪਣੀ "ਕਥਾਸ੍ਰਿਤ ਸਾਗਰ ਅਧਿਅਨ" ਵਿਚ ਲਿਖਿਆ ਹੈ ਕਿ ਜਿਸ "ਨਾਗਾਰਜੁਨ" ਦਾ ਇਸ ਵਿਚ ਜ਼ਿਕਰ ਆਉਂਦਾ ਹੈ ਉਹ ਇਕ ਮਹਾਨ ਦਰਸ਼ਨਵੇਤਾ ਸੀ ਕਿਉਂਕਿ ਉਸ ਨੂੰ "ਬੋਧਿਸਤਵਮ ਸਾਸੰਭਵ" ਆਖਿਆ ਗਿਆ ਹੈ, ਪਰ ਇਹ ਕਹਿਣਾ ਵਧੇਰੇ ਸਹੀ ਹੋਵੇਗਾ ਕਿ ਇਹ ਇਕ ਸੰਜੁਗਤ ਨਾਗਾਰਜੁਨ ਸੀ ਜਿਹੜਾ ਬੋਧੀ ਦੰਦ-ਕਥਾਵਾਂ, ਸਿੱਧ ਪਰੰਪਰਾਵਾਂ ਅਤੇ ਲੋਕ ਕਥਾਵਾਂ ਦੇ ਮਿਸ਼ਰਣ ਦਾ ਫਲ ਸੀ। ਪੁਰਾਣਾਂ ਦਾ ਬੁੱਧ ਸਾਦਯਮੁਨੀ ਨਹੀਂ ਜਿਸ ਦਾ ਬੋਧੀ ਸਤਿਕਾਰ ਕਰਦੇ ਹਨ, ਨਾ ਹੀ ਇਹ ਦੋਵੇਂ ਵੱਖਰੇ ਹਨ, ਕਿਉਂਕਿ ਪਹਿਲਾ ਪਿਛਲੇਰੇ ਦਾ ਲੱਗਭਗ ਵਿਕ੍ਰਿਤ ਰੂਪ ਹੈ

* ਰਿਸ਼ਬਾ ਦੀ ਕਹਾਣੀ ਜੈਨ ਤੀਰਥੰਕਰਾਵਾਂ ਅਤੇ ਵਿਸ਼ਨੂੰ ਅਵਤਾਰਾਂ ਵਿਚ ਸ਼ਾਮਲ ਹੈ।

ਪਰ ਕੋਈ ਵੱਖਰਾ ਵਿਅਕਤੀ ਨਹੀਂ। ਨਾਗਾਰਜੁਨ ਬੋਧਿਸਤਵ ਸਿੱਧ ਨਾਗਾਰਜੁਨ ਦਾ ਮਾਮਲਾ ਇਸ ਨਾਲ ਮਿਲਦਾ ਜੁਲਦਾ ਹੈ।

ਸਿੱਧ ਵਿਚਾਰਧਾਰਾ ਅਤੇ ਅਮਲ ਦਾ ਟੂਣਾ-ਧਾਰਮਕ ਮਿਸ਼ਰਣ ਧਰਮ ਕੀਰਤੀ ਪਸਚਾਤ ਜੁਗ ਦੇ ਬੁੱਧਮਤ ਨਾਲ ਮਿਲ ਕੇ ਅਤੇ ਇਸ ਪ੍ਰਕਿਰਿਆ ਵਿਚ ਬਦਲੇ ਰੂਪ ਵਿਚ ਮਧ ਏਸ਼ੀਆ, ਤਿੱਬਤ ਤੇ ਮੰਗੋਲੀਆ ਤੱਕ ਫੈਲ ਗਿਆ ਤੇ ਫੇਰ ਧੁਰ ਉਤਰੀ ਏਸ਼ੀਆ ਤੇ ਸਾਇਬੇਰੀਆ ਤੱਕ ਪਹੁੰਚ ਗਿਆ। ਤਿੱਬਤੀ ਸੋਮਿਆਂ ਵਿਚ ਦਿੱਤੇ ਸਿੱਧ ਬਿਰਤਾਂਤਾਂ ਅਤੇ ਇਕ ਪ੍ਰਾਪਤ ਨੇਪਾਲੀ ਸਰੋਤ ਵਿਚ "ਨਾਗਾਰਜੁਨ" ਦੇ ਇਕ ਦੂਜੇ ਨਾਲ ਟਕਰਾਉਂਦੇ ਬਿਰਤਾਂਤ ਮਿਲਦੇ ਹਨ। ਹੇਠ ਲਿਖੀਆਂ ਥਾਵਾਂ ਜਾਂ ਇਲਾਕਿਆਂ ਦਾ ਜ਼ਿਕਰ ਮਿਲਦਾ ਹੈ ਜਿਥੇ ਉਸ ਦਾ ਜਨਮ ਹੋਇਆ : ਕਾਹੋਰਾ, ਕਰਾਹਾਟਕਾ, ਵਿਦਰਭਾ, ਵਿਦਰਭਾ ਦੇ ਦੱਖਣ ਦਾ ਇਲਾਕਾ ਅਤੇ ਵਿਦੋਹਾ। ਸਾਰਿਆਂ ਦਾ ਕਹਿਣਾ ਹੈ ਕਿ ਉਹ ਬ੍ਰਾਹਮਣ ਸੀ, ਅਤੇ ਇਕ ਅਨੁਸਾਰ ਉਹ ਇਕ ਰਾਜਾ ਦਾ ਪੁੱਤਰ ਸੀ। ਸਾਰਾਹ ਨਾਲ ਉਸ ਦੇ ਰਿਸ਼ਤੇ ਅਤੇ ਸਾਰਾਹ ਦੇ 7ਵੀਂ ਸਦੀ ਵਿਚ ਹੋਏ ਹੋਣ ਦੀ ਅਸੰਭਾਵਨਾ ਦਾ ਜ਼ਿਕਰ ਕੀਤਾ ਗਿਆ ਹੈ। ਇਹਨਾਂ ਸਰੋਤਾਂ ਵਿਚ ਸਿੱਧਾਂ ਦੀਆਂ ਵੱਖ ਵੱਖ ਸੂਚੀਆਂ ਦਿਤੀਆਂ ਗਈਆਂ ਹਨ ਅਤੇ ਹਰ ਇਕ ਵਿਚ ਉਹਨਾਂ ਦੇ ਅਨੁਕ੍ਰਮ ਦੀ ਤਰਤੀਬ ਵੱਖਰੀ ਹੈ, ਅਤੇ ਕਈ ਵਾਰੀ ਇਕੋ ਸਰੋਤ ਵਿਚ ਅਨੁਕ੍ਰਮ ਦੀਆਂ ਸਵੈ ਵਿਰੋਧੀ ਤਰਤੀਬਾਂ ਦਿਤੀਆਂ ਗਈਆਂ ਹਨ। ਇਹਨਾਂ ਵਿਚੋਂ ਨਾਗਾਰਜੁਨ ਨਾਲ ਸੰਬੰਧਿਤ ਕੁਝ ਤਰਤੀਬਾਂ ਹੇਠ ਲਿਖੇ ਅਨੁਸਾਰ ਹਨ :

(1) "ਨਾਗਾਰਜੁਨ" ਵਯਾਦੀ, ਕਮਬਲਾ ਅਤੇ ਇੰਦਰਭਟੀ ਅਨੁਕ੍ਰਣ ਦੀ ਇਕ ਤਰਤੀਬ ਦਿਤੀ ਗਈ ਹੈ। ਜੇ ਵਯਾਦੀ ਇਸੇ ਹੀ ਨਾਂ ਦਾ ਕੀਮੀਆਗਰ ਹੈ ਅਤੇ ਆਖ਼ਰੀ ਇੰਦਰਭਟੀ ਉਹ ਹੈ ਜਿਹੜਾ 8ਵੀਂ ਸਦੀ ਦੇ ਪਿਛਲੇ ਅੱਧ ਦੇ ਅਖ਼ੀਰ ਵੇਲੇ ਹੋਇਆ, ਤਾਂ ਇਸ ਸੂਚੀ ਵਾਲਾ "ਨਾਗਾਰਜੁਨ" 7ਵੀਂ ਸਦੀ ਵਿਚ ਹੋਇਆ ਹੋਵੇਗਾ।[65] ਪਰ ਇਹ ਗੱਲ ਬਹੁਤ ਅਨਿਸਚਿਤ ਹੈ ਕਿਉਂਕਿ ਇੰਦਰਭੱਟੀ ਦੋ ਅਤੇ ਸ਼ਾਇਦ ਤਿੰਨ ਹੋਏ ਹਨ, ਅਤੇ ਇਸ ਸੂਚੀ ਵਾਲਾ ਪਹਿਲਾ ਇੰਦਰਭੱਟੀ ਨਹੀਂ ਹੋ ਸਕਦਾ, ਸਗੋਂ ਦੂਸਰਾ ਹੋ ਸਕਦਾ ਹੈ ਜਿਹੜਾ ਬਹੁਤ ਮਗਰੋਂ ਹੋਇਆ।

(2) ਉਤਰੀ ਭਾਰਤ ਦਾ ਇਕ ਬ੍ਰਾਹਮਣ, ਨਾ-ਰੋ-ਪਾ (ਨਾਦ ਪਦ) "ਨਾਗਾਰਜੁਨ" ਦੀ ਨਿਗਾਹ ਪੈ ਗਿਆ ਜਦੋਂ ਉਹ ਜਵਾਨੀ ਦੀ ਉਮਰੇ ਗਊਆਂ ਚਰਾ ਰਿਹਾ ਸੀ ਅਤੇ ਉਸ ਨੂੰ ਅਸ਼ੀਰਵਾਦ ਦਿਤੀ ਕਿ ਉਹ ਇਕ ਰਾਜਾ ਬਣੇਗਾ। ਸਮਾਂ ਪਾ ਕੇ ਗਊਆਂ ਚਰਾਉਣ ਵਾਲਾ ਰਾਜਾ ਬਣ ਗਿਆ, ਪਰ ਸ਼ਾਹੀ ਜੀਵਨ ਤੋਂ ਤੰਗ ਆ ਕੇ, ਉਸ ਨੇ ਰਾਜ ਤਿਆਗ ਦਿੱਤਾ ਅਤੇ ਇਕ ਰਮਤਾ ਭਿਕਸ਼ੂ ਬਣ ਗਿਆ, ਅਤੇ ਨਾਲੰਦਾ ਵਿਸ਼ਵ ਵਿਦਿਆਲੇ ਦੇ ਮੁਖੀ ਦੀ ਪਦਵੀ ਤੱਕ ਪੁੱਜਾ ਤੇ ਮਗਰੋਂ ਇਕ ਮਹਾਨ ਸਿੱਧ ਹੋ ਨਿਬੜਿਆ। ਨਾ-ਰੋ-ਪਾ ਤਿੱਬਤੀ ਬੁੱਧਮਤ ਦੀ ਇਕ ਪ੍ਰਮਾਣਿਕ

ਹਸਤੀ ਮਾਰ-ਪਾ (1012-1097) ਦੇ ਅਤੇ ਅਤੀਸ਼ਦਿਪੰਕਰ ਸ੍ਰੀਗਿਆਨ (982-1054) ਦੇ ਮਹੱਤਵਪੂਰਨ ਗੁਰੂਆਂ ਵਿਚੋਂ ਇਕ ਸੀ। ਦਿਪੰਕਰ ਸ੍ਰੀਗਿਆਨ ਵਿਕਰਮਸਿਲਾ ਵਿਸ਼ਵ ਵਿਦਿਆਲੇ ਦਾ ਮੁਖੀ ਬਣਿਆ ਅਤੇ ਮਗਰੋਂ ਤਿੱਬਤ ਚਲਾ ਗਿਆ ਅਤੇ ਤਿੱਬਤੀ ਬੁੱਧਮਤ ਦੀ ਨਿਰਮਾਣਕਾਰੀ ਸ਼ਕਤੀ ਬਣਿਆ। ਇਸ ਨਾਲ "ਨਾਗਾਰਜੁਨ" ਦਾ ਸਮਾਂ 10ਵੀਂ ਸਦੀ ਦਾ ਅੰਤ ਅਤੇ 11ਵੀਂ ਸਦੀ ਦਾ ਆਰੰਭ ਬਣਦਾ ਹੈ।

(3) "ਨਾਗਾਰਜੁਨ" ਪਦਮਾਸੰਭਵ ਦਾ ਚੇਲਾ ਬਣਿਆ ਅਤੇ ਉਸ ਦੇ ਅਧੀਨ ਸਾਰੇ ਵਿਗਿਆਨਾਂ ਅਤੇ ਜਾਦੂ-ਟੂਣੇ ਵਿਚ ਨਿਪੁੰਨਤਾ ਪ੍ਰਾਪਤ ਕੀਤੀ। ਉਸ ਨੇ ਨਾਗਾਂ ਦੇ ਰਾਜੇ ਮੁਚੀਲਿੰਕਾ ਤੋਂ ਉਸ ਦਾ ਇਲਾਜ ਕਰਨ ਦੇ ਬਦਲੇ ਵਿਚ, ਨਾਗ ਜਗਤ ਵਿਚ ਲੁਕਾਈ ਪ੍ਰਗਿਆਮਰਮਿਤਾ ਸਤਸਹਸਰਿਕਾ ਪ੍ਰਾਪਤ ਕੀਤੀ। ਕਿਹਾ ਜਾਂਦਾ ਹੈ ਕਿ ਮੁਚੀਲਿੰਕਾ ਵਿਕਰਮਸ਼ਿਲਾ ਵਿਸ਼ਵ ਵਿਦਿਆਲੇ ਵਿਚ ਪਏ ਧਰਮ-ਗ੍ਰੰਥਾਂ ਦਾ ਰਖਵਾਲਾ ਸੀ। ਇਹ ਘਟਨਾਵਾਂ ਨਾਗਾਰਜੁਨ ਨੂੰ 8ਵੀਂ ਸਦੀ ਦੇ ਦੂਜੇ ਅੱਧ ਦਾ ਵਿਅਕਤੀ ਸਿਧ ਕਰਦੀਆਂ ਹਨ।

(4) ਇਕ ਹੋਰ ਅਨੁਕ੍ਰਮ ਵਿਚ "ਨਾਗਾਰਜੁਨ" ਸਾਬਰ ਅਤੇ ਅਦਵਯਾਵਜਰ ਦੀ ਤਰਤੀਬ ਦਿੱਤੀ ਗਈ ਹੈ। ਆਖ਼ਰੀ ਸਿੱਧ 10ਵੀਂ ਸਦੀ ਦੇ ਪੁਰਖਾਂ ਨਾਲ ਸੰਬੰਧਿਤ ਜਾਣਿਆ ਜਾਂਦਾ ਹੈ। ਇਸ ਅਨੁਸਾਰ "ਨਾਗਾਰਜੁਨ" ਦਾ ਸਮਾਂ 10ਵੀਂ ਸਦੀ ਦਾ ਆਰੰਭ ਜਾਂ 9ਵੀਂ ਸਦੀ ਦਾ ਅੰਤ ਬਣੇਗਾ।[66]

ਉਪਰੋਕਤ ਬਿਰਤਾਂਤਾਂ ਵਿਚ ਕੋਈ ਇਕ ਵੀ ਇਤਿਹਾਸਕ ਤੌਰ ਤੇ ਦੂਜਿਆਂ ਨਾਲੋਂ ਵਧੇਰੇ ਭਰੋਸੇਯੋਗ ਨਹੀਂ। ਬੋਧੀ-ਸਿਧ ਸੂਚੀਆਂ ਵਿਚ ਨਾਗਾਰਜੁਨ ਦਾ ਨਾਂ ਆਉਣਾ, ਸ਼ੈਵ-ਸਿਧ ਸੂਚੀਆਂ ਵਿਚ ਆਉਂਦੇ ਉਸ ਦੇ ਨਾਂ ਵਾਂਗ ਹੀ, ਇਹ ਸਿਧ ਨਹੀਂ ਕਰਦਾ ਕਿ ਉਹ ਇਕ ਸਿੱਧ ਸੀ, ਜਾਂ ਇਕ ਸਿੱਧ ਨਾਗਾਰਜੁਨ ਸੀ, ਜਿਸ ਤਰ੍ਹਾਂ ਸਾਕਤ ਸੂਚੀਆਂ ਵਿਚ ਕਪਿਲਾ ਤੇ ਸ਼ੰਕਰ ਦਾ ਨਾਂ ਆਉਣਾ ਇਹ ਸਿਧ ਨਹੀਂ ਕਰਦਾ ਕਿ ਕੋਈ ਇਕ ਸਾਕਤ ਕਪਿਲਾ ਅਤੇ ਇਕ ਸਾਕਤ ਸ਼ੰਕਰ ਸੀ।* ਜਿਵੇਂ ਕਿ ਹੇਠਲੇ ਪੈਰੇ ਤੋਂ ਪਤਾ ਚੱਲੇਗਾ ਕਿ ਹੋ ਸਕਦਾ ਹੈ ਨਾਗਾਰਜੁਨ ਨਾਂ ਦੇ ਕਈ ਸਿੱਧ ਹੋਏ ਹੋਣ, ਪਰ ਇਹ ਪੱਕੀ ਗੱਲ ਹੈ ਕਿ ਸਿੱਧ ਨਾਗਾਰਜੁਨ ਸਿਰਫ਼ ਇਕ ਹੀ ਨਹੀਂ ਸੀ। "ਨਾਗਾਰਜੁਨ" ਦੇ ਸਾਰੇ ਬਿਰਤਾਂਤਾਂ ਵਿਚ, ਦੂਜੀ-ਤੀਜੀ

* ਵਸ਼ਿਸ਼ਠ, ਅਗਸਥਾ, ਵਿਆਸ ਤੇ ਦੁਰਵਾਸ ਵਰਗੇ ਮਹਾਤਮਾਵਾਂ ਨੂੰ ਇਕ ਦੂਜੇ ਨਾਲ ਟਕਰਾਉਂਦੇ ਦਰਸ਼ਨਾਂ ਤੇ ਤੰਤਰਾਂ ਦੀਆਂ ਪਰੰਪਰਾਵਾਂ ਵਿਚ ਸ਼ਾਮਲ ਕੀਤਾ ਜਾਂਦਾ ਹੈ। ਕਪਿਲਾ ਅਤੇ ਸ਼ੰਕਰ ਦਾ ਗੁਰੂ ਗੋਵਿੰਦਾ ਨੂੰ ਸਿੱਧ-ਕੀਮੀਆਗਰਾਂ ਵਿਚ ਸ਼ਾਮਲ ਕੀਤਾ ਗਿਆ ਹੈ। ਇਸ ਤੋਂ ਇਹ ਸਾਬਤ ਨਹੀਂ ਹੁੰਦਾ ਕਿ ਕੋਈ ਤਾਂਤ੍ਰਿਕ ਵਸ਼ਿਸ਼ਠ ਜਾਂ ਕੋਈ ਕੀਮੀਆਗਰ ਗੋਵਿੰਦਾ ਸੀ।

ਸਦੀ ਦੇ ਮਹਾਨ ਦਰਸ਼ਨ-ਵੇਤਾ ਅਤੇ 7ਵੀਂ ਤੋਂ 10ਵੀਂ ਸਦੀ ਈਸਵੀ ਵਿਚਕਾਰ ਵੱਖ ਵੱਖ ਸਮੇਂ ਹੋਏ ਹੋਰ ਦਰਸ਼ਨ ਵੇਤਾਵਾਂ ਨਾਲ ਸੰਬੰਧਿਤ ਘਟਨਾਵਾਂ ਇਕੋ ਹੀ ਵਿਅਕਤੀ ਨਾਲ ਜੋੜ ਦਿਤੀਆਂ ਗਈਆਂ ਹਨ। ਵਿਦਵਾਨ ਤੇ ਬੁਧੀਮਾਨ ਤਿੱਬਤੀਆਂ ਅਤੇ ਭਾਰਤੀਆਂ ਨੇ ਅਜਿਹੇ ਬਿਰਤਾਂਤ ਕਿਉਂ ਲਿਖੇ ? ਇਸ ਦਾ ਇਕ ਕਾਰਨ ਹੇਠ ਲਿਖੇ ਅਨੁਸਾਰ ਹੋ ਸਕਦਾ ਹੈ :

(1) ਤਿੱਬਤ ਦੀ ਲਾਮਾ ਪਰੰਪਰਾ ਦਾ ਇਹ ਵਿਸ਼ਵਾਸ ਬਣ ਗਿਆ ਸੀ ਕਿ ਨਾਗਾਰਜੁਨ ਦਾ ਜਨਮ ਪਹਿਲੀ ਸਦੀ ਪੂਰਵ-ਈਸਾ ਵਿਚ ਹੋਇਆ ਅਤੇ ਉਹ 600 ਸਾਲ ਜਿਊਂਦਾ ਰਿਹਾ। 300 ਸਾਲ ਇਸ ਸੰਸਾਰ ਵਿਚ ਕੰਮ ਕਰਦਿਆਂ ਗੁਜ਼ਰੇ ਤੇ ਇਸ ਤੋਂ ਬਾਅਦ 300 ਸਾਲਾਂ ਵਾਸਤੇ ਆਤਮਕ ਏਕਾਂਤ ਵਿਚ ਚਲਾ ਗਿਆ। ਅਤੇ ਕਿਉਂਕਿ ਉਸਨੇ ਯੋਗਾ ਰਾਹੀਂ ਆਪਣੇ ਸਰੀਰ ਨੂੰ ਇਕ ਤੇਜਸਵੀ "ਇੰਦਰ-ਧਨੁਖ ਦੇਹੀ" ਵਿਚ ਬਦਲ ਲਿਆ ਸੀ, ਇਸ ਲਈ ਉਹ ਅਜੇ ਵੀ ਜਿਊਂਦਾ ਹੈ ਅਤੇ ਸਵੈ-ਇੱਛਾ ਨਾਲ ਪ੍ਰਤੱਖ ਜਾਂ ਪਰੋਖ ਹੋ ਸਕਦਾ ਹੈ, ਅਤੇ ਉਸ ਤੇ ਉਸਦੇ ਅਨੁਯਾਈਆਂ ਰਾਹੀਂ ਦੂਜੀ ਤੇ ਤੀਜੀ ਸਦੀ ਈਸਵੀ[67] ਦਰਾਨ ਭੇਦ ਭਰੇ ਵਿਗਿਆਨਾਂ ਦਾ ਉਦੈ ਹੋਇਆ ਸੀ।

(2) ਉਚ ਆਤਮਿਕ ਅਵਸਥਾ ਪ੍ਰਾਪਤ ਕਰਨ ਵਾਲੇ ਬੰਦਿਆਂ ਨੂੰ ਮਨੋਨੀਤ ਕਰਨ ਲਈ ਮਹਾਨਾਗ ਇਕ ਪ੍ਰਕਾਰ ਦੀ ਉਪਾਧੀ ਬਣ ਗਈ ਸੀ। ਮਾਝੀਮਾ ਨਿਕਾਯਾ (1.23) ਅਨੁਸਾਰ ਜਿਹੜਾ ਹਵਸ ਨੂੰ ਮਾਰ ਲੈਂਦਾ ਹੈ ਨਾਗ ਹੁੰਦਾ ਹੈ। ਮਹਾਪ੍ਰਗਿਆ-ਪਰਮਿਤਾ ਸ਼ਾਸਤਰ ਵਿਚ ਕਿਹਾ ਗਿਆ ਹੈ ਕਿ ਮਹਾਨਾਗ ਉਹ ਮਹਾਨ ਆਦਮੀ ਹੈ ਜਿਹੜਾ ਆਪਣੇ ਆਪ ਨੂੰ ਪਾਪ ਤੋਂ (ਨਾ-ਨਹੀਂ, ਗਾ=ਪਾਪ) ਮੁਕਤ ਕਰ ਲੈਂਦਾ ਹੈ ਜਾਂ ਜਿਹੜਾ ਦੂਜੇ ਅਰਾਹਤਾਂ (ਗਿਆਨ ਪ੍ਰਾਪਤ ਕਰਨ ਵਾਲਾ)[68] ਨਾਲੋਂ ਬਹੁਤ ਵਡੇਰੀ ਸ਼ਕਤੀ ਵਾਲਾ ਬਣ ਜਾਂਦਾ ਹੈ। ਇਕ ਹੋਰ ਵਿਦਵਾਨ ਹਰੀਭਦਰ ਦਾ ਕਥਨ ਹੈ ਕਿ ਮਹਾਨਾਗ ਉਹ ਹੈ ਜਿਹੜਾ ਉਹਨਾਂ ਵਿਚੋਂ ਪ੍ਰਮੁਖ ਮਹਾਪ੍ਰਧਾਨ (ਪਵਿੱਤਰ ਪੂਜਨੀਕਾਂ ਵਿਚੋਂ) ਇਕ ਹੈ ਜਿਨ੍ਹਾਂ ਨੇ ਕਲੇਸ਼ ਉਤੇ ਕਾਬੂ ਪਾਉਣ ਦੀ ਲੜਾਈ ਵਿਚ ਮਹਾ ਵਿਜੈ ਪ੍ਰਾਪਤ ਕੀਤੀ।[69] ਸੰਭਵ ਹੈ ਕਿ ਸੰਕੇਤਕ ਸ਼ਬਦ "ਨਾਗਾਰਜੁਨ" ਨੇ ਵੀ ਪ੍ਰਤੀਕਾਤਮਕ ਮਹੱਤਤਾ ਗ੍ਰਹਿਣ ਕਰ ਲਈ ਹੋਵੇ ਅਤੇ ਬਹੁਤ ਸਾਰੇ ਬੰਦਿਆਂ ਨੂੰ ਜਿਨ੍ਹਾਂ ਨੇ ਆਤਮਕ ਪ੍ਰਸਿੱਧੀ ਪ੍ਰਾਪਤ ਕਰ ਲਈ ਜਾਂ ਉਹਨਾਂ ਨੂੰ ਜਿਨ੍ਹਾਂ ਨੇ ਤਾਂਤ੍ਰਿਕ ਰਹੱਸਾਂ ਵਿਚ ਪ੍ਰਵੇਸ਼ ਕੀਤਾ ਇਹ ਨਾਂ ਦਿਤਾ ਗਿਆ। ਇਸੇ ਹੀ ਕਾਰਨ ਕਈ ਸ਼ੰਕਰ ਵੀ ਹਨ। ਹੋ ਸਕਦਾ ਹੈ ਕਿ ਦੋਵੇਂ ਹੀ ਮਾਮਲਿਆਂ ਵਿਚ ਰੋਲ ਘਚੋਲ ਇਸੇ ਕਰਕੇ ਪਿਆ ਹੋਵੇ।

(3) ਨਾਗਾਰਜੁਨ ਵਰਗੇ ਬੋਧੀਸਤਵ ਦਾ ਇਹ ਵਿਸ਼ਵਾਸ ਹੋ ਸਕਦਾ ਹੈ ਕਿ ਉਸ ਨੇ ਸੰਸਾਰ ਦਾ ਕਲਿਆਣ ਕਰਨ ਲਈ ਕਈ ਵਾਰੀ ਜਨਮ ਲਿਆ। ਇਸ ਲਈ ਮਗਰਲੇ ਸਮੇਂ ਮੁਕਾਬਲਤਨ ਆਤਮਕ ਪ੍ਰਸਿੱਧੀ ਪ੍ਰਾਪਤ ਕਰਨ ਵਾਲੇ ਸਿੱਧਾਂ ਨੂੰ

ਉਸੇ ਦਾ ਹੀ ਰੂਪ ਸਮਝਿਆ ਗਿਆ ਹੋਵੇਗਾ ਅਤੇ ਉਹਨਾਂ ਦੇ ਜੀਵਨ ਨੂੰ ਇਕੋ ਨਿਰੰਤਰ ਲੜੀ ਸਮਝਿਆ ਗਿਆ ਹੋਵੇਗਾ।

(4) ਮਹਾਨ ਰਹੱਸਵਾਦੀਆਂ ਅਤੇ ਬਹੁ-ਸ਼ਾਸਤਰ ਗਿਆਤਾਵਾਂ ਦਾ ਧਾਰਮਿਕ ਇਤਿਹਾਸ ਉਤੇ ਪ੍ਰਭਾਵ ਏਨਾ ਤਕੜਾ ਸੀ ਕਿ ਸਮੂਹਕ ਸਮ੍ਰਿਤੀ ਨੇ ਉਸ ਦਾ ਇਕ ਲਾਸਾਨੀ ਬਿੰਬ ਘੜ ਦਿਤਾ ਅਤੇ ਇਸ ਇਕੋ ਇਕ ਬਿੰਬ ਨੂੰ ਇਸ ਨੇ ਸੰਭਾਲ ਲਿਆ। ਫਲਸਰੂਪ, ਜਿਹੜੇ ਬਿਰਤਾਂਤ ਸਾਨੂੰ ਪ੍ਰਾਪਤ ਹਨ ਉਹ ਸੰਜੁਗਤ ਨਾਗਾਰਜੁਨ ਦੇ ਹਨ। ਉਸ ਦੇ ਇਤਿਹਾਸਕ ਸਰੂਪ ਦਾ ਮਿਥੀਕਰਨ ਹੋ ਗਿਆ ਅਤੇ ਚੀਨੀ, ਭਾਰਤੀ ਤੇ ਤਿਬਤੀ ਰਵਾਇਤਾਂ ਨੇ ਉਸ ਦੀ ਨਿੱਗਰ ਪ੍ਰਾਪਤੀ ਵਿਚ ਜਾਦੂਈ ਅਤੇ ਤਾਂਤ੍ਰਿਕ ਪ੍ਰਾਪਤੀਆਂ ਜੋੜ ਦਿਤੀਆਂ ਅਤੇ ਇਸ ਬਿੰਬ ਦੀਆਂ, ਜੋ ਸ਼ਰਧਾਵਾਨਾਂ ਵਾਸਤੇ ਇਕ ਯਥਾਰਥ ਸੀ, 'ਜੀਵਨੀਆਂ', ਲਿਖੀਆਂ, ਇਥੋਂ ਤਕ ਕਿ ਕੁਮਾਰਜੀਵ ਦੀ ਜੀਵਨੀ ਵਿਚ ਵੀ ਨਾਗਾਰਜੁਨ ਨੂੰ ਜਾਦੂ ਟੂਣੇ ਵਿਚ ਨਿਪੁੰਨ ਪੇਸ਼ ਕੀਤਾ ਗਿਆ ਹੈ, ਇਸ ਲਈ ਸੰਭਵ ਹੈ ਕਿ ਅਜਿਹਾ ਕੋਈ ਸਿੱਧ ਨਾਗਾਰਜੁਨ ਨਹੀਂ ਹੋਇਆ ਜਿਹੜਾ ਜਾਦੂਗਰ ਵੀ ਹੋਵੇ। ਇਕ ਸੰਜੁਗਤ ਨਾਗਾਰਜੁਨ ਜਾਂ ਬਿੰਬ ਵਾਲਾ ਨਾਗਾਰਜੁਨ, ਇਕ ਚਿੰਤਕ ਬੋਧੀਸਤਵ, ਤਾਂਤਰਿਕ, ਸਿੱਧ ਅਤੇ ਜਾਦੂਗਰ ਸੀ। ਜਿਸ ਤਰ੍ਹਾਂ ਇਕ 'ਵਿਆਸ' ਨੇ ਵੇਦਾਂ ਦਾ ਵਰਗੀਕਰਨ ਕੀਤਾ, ਬ੍ਰਹਮ ਸੂਤਰ ਦੀ ਰਚਨਾ ਕੀਤੀ, ਮਹਾਂਭਾਰਤ ਤੇ 18 ਪੁਰਾਣ ਲਿਖੇ ਅਤੇ ਕਈ ਹੋਰ ਕੰਮ ਕੀਤੇ, ਇਸੇ ਤਰ੍ਹਾਂ ਇਕ 'ਨਾਗਾਰਜੁਨ' ਨੇ ਪ੍ਰਗਿਆ ਪਰਮਿਤਾ ਨੂੰ ਪ੍ਰਚਾਰਿਆ, ਮਾਧਿਅਮਿਕ ਕਾਰਿਕਾ ਤੇ ਹੋਰ ਦਾਰਸ਼ਨਿਕ ਨਿਬੰਧ ਅਤੇ ਕਈ ਤਾਂਤ੍ਰਿਕ ਤੇ ਕੁਝ ਜਾਦੂ-ਟੂਣੇ ਦੀਆਂ ਪੁਸਤਕਾਂ ਦੀ ਰਚਨਾ ਕੀਤੀ (ਜਿਵੇਂ ਕਿ ਕਕਸ਼ਪੁਟ)[70] ਅਤੇ ਕਈ ਹੋਰ ਕੰਮ ਕੀਤੇ।

ਮੈਂ ਇਸ ਅੰਤਮ ਵਿਕੱਲਪਕ ਮਨੌਤ ਨੂੰ ਪ੍ਰਵਾਨ ਕਰਨਾ ਉਚਿਤ ਮੰਨਦਾ ਹਾਂ।

# 5. ਨਾਗਾਰਜੁਨ ਅਤੇ ਵਿਗਿਆਨ

ਇਸ ਵਿਚ ਕੋਈ ਸ਼ੱਕ ਨਹੀਂ ਕਿ ਨਾਗਾਰਜੁਨ ਇਕ ਸਰਬਾਂਗੀ ਵਿਦਵਾਨ ਸੀ। ਮੁੱਢਲੇ ਚੀਨੀ ਬਿਰਤਾਂਤਾਂ ਵਿਚ ਕਿਹਾ ਗਿਆ ਹੈ ਕਿ ਉਹ ਇਕ ਜੋਤਸ਼ੀ-ਤਾਰਾ ਵਿਗਿਆਨੀ, ਜੀਵ-ਵਿਗਿਆਨੀ, ਖਣਿਜ ਪਦਾਰਥ-ਵਿਗਿਆਨ, ਰਸਾਇਣ-ਵਿਗਿਆਨੀ, ਕੀਮੀਆਗਰ ਅਤੇ ਇਕ ਉਘਾ ਭੌਤਿਕ-ਵਿਗਿਆਨੀ ਸੀ। ਅੱਖ ਬਾਰੇ ਉਹਦਾ ਖੋਜ-ਗ੍ਰੰਥ ਅਤੇ ਉਸ ਦੇ ਨੁਸਖੇ ਚੀਨੀ ਭਾਸ਼ਾ ਵਿਚ ਲਭਦੇ ਹਨ। ਸ਼ੁਸਰੁਤ ਸੰਘਤਾ ਦਾ ਟੀਕਾ ਲਿਖਣ ਵਾਲੇ 13ਵੀਂ ਸਦੀ ਦੇ ਡਲਨ ਨੇ ਲਿਖਿਆ ਹੈ ਕਿ ਨਾਗਾਰਜੁਨ ਨੇ ਸ਼ੁਸਰੁਤ ਦੀ ਸੁਧਾਈ ਕੀਤੀ ਸੀ। ਜੂਲੀਅਸ ਜੌਲੀ ਦਾ ਖ਼ਿਆਲ ਹੈ ਕਿ ਇਹ ਦਰਸ਼ਨ-ਵੇਤਾ ਨਾਗਾਰਜੁਨ ਸੀ। ਇਹ ਵੀ ਕਿਹਾ ਗਿਆ ਹੈ ਕਿ ਨਾਗਾਰਜੁਨ ਨੇ ਸ਼ੁਸਰੁਤ ਨਾਲ ਇਕ ਜ਼ਮੀਮਾ ਉਤਰ ਤਾਂਤਰ ਜੋੜਿਆ। ਪਰ ਇਸ ਵੇਲੇ ਪ੍ਰਾਪਤ ਸ਼ੁਸਰੁਤ ਦੀ ਮਿਤੀ ਕੇਵਲ 11ਵੀਂ ਸਦੀ ਮਿਥੀ ਗਈ ਜਦੋਂ ਚੱਕਰਪਨੀ ਦੱਤ ਨੇ ਇਸ ਦਾ ਟੀਕਾ ਲਿਖਿਆ ਭਾਵੇਂ ਸ਼ੁਸਰੁਤ ਦਾ ਜ਼ਿਕਰ ਮਹਾਂਭਾਰਤ ਅਤੇ ਚੌਥੀ ਸਦੀ ਈਸਵੀ ਦੇ ਚਕਿਤਸਾ ਕਿਤਾਬਚਿਆਂ ਵਿਚ ਆਉਂਦਾ ਹੈ ਜਿਹੜੇ ਬੌਵਰ ਨੇ ਕਾਸ਼ਗਰ ਵਿਚੋਂ ਲੱਭੇ ਅਤੇ ਹੋਰਨਲ ਨੇ "ਬੋਵਰ ਹੱਥ-ਲਿਖਤਾਂ" ਦੇ ਨਾਂ ਹੇਠ ਛਾਪੇ। ਇਸ ਲਈ, ਸਾਨੂੰ ਇਹ ਨਹੀਂ ਗਿਆਨ ਕਿ ਸ਼ੁਸਰਤ ਦੀ ਨਾਗਾਰਜੁਨ ਤੋਂ ਪਹਿਲਾਂ ਵੀ ਕੋਈ ਹੋਂਦ ਸੀ ਅਤੇ ਨਾਗਾਰਜੁਨ ਨੇ ਸ਼ੁਸਰਤ ਦੇ ਕਿਸੇ ਸਿਧਾਂਤ ਜਾਂ ਵਿਧੀ ਦੇ ਵਿਕਾਸ ਵਿਚ ਕੋਈ ਯੋਗਦਾਨ ਪਾਇਆ। ਇਸੇ ਹੀ ਤਰ੍ਹਾਂ ਯੋਗਸਾਤਕ ਨੂੰ, ਜਿਸ ਵਿਚ ਇਕ ਸੌ ਵੈਦਿਕ ਗੁਰ ਦੱਸੇ ਗਏ ਹਨ ਅਤੇ ਜਿਸ ਦੇ ਕਈ ਨੇਪਾਲੀ ਤੇ ਸਿੰਹਾਲੀ ਅਤੇ ਕੂਚਾ (ਛੋਟਾ ਜਿਹਾ ਮਧ ਏਸ਼ਿਆਈ ਰਾਜ) ਵਿਚੋਂ ਇਕ ਸੰਸਕ੍ਰਿਤ ਰੂਪਾਂਤਰ ਪ੍ਰਾਪਤ

ਹੋਇਆ ਹੈ, ਕਈ ਨਾਗਾਰਜੁਨ ਦੇ ਨਾਂ ਨਾਲ ਜੋੜਿਆ ਜਾਂਦਾ ਹੈ ਤੇ ਕਈ ਵਾਰੀ ਵਗਰੁਚੀ ਦੇ ਨਾਂ ਨਾਲ। ਇਹ ਨਾਗਾਰਜੁਨ ਦੀ ਕਿਰਤ ਨਹੀਂ। ਇਹੋ ਗੱਲ ਅਰੋਗਯਾਮੰਜਾਰੀ ਉਤੇ ਵੀ ਲਾਗੂ ਹੁੰਦੀ ਹੈ, ਉਸ ਦੇ ਨਾਂ ਨਾਲ ਜੋੜੇ ਜਾਂਦੇ ਲੋਹਾ ਸ਼ਾਸਤਰ ਅਤੇ ਰੱਤੀ ਸ਼ਾਸਤਰ ਦੀ ਪ੍ਰਮਾਣਿਕਤਾ ਵੀ ਮੰਨਣਯੋਗ ਨਹੀਂ।

ਆਪਣੇ ਹੁਣ ਵਾਲੇ ਰੂਪ ਵਿਚ ਰਸਰਤਨਾਕਰ ਅੰਦਰਲੀਆਂ ਗਵਾਹੀਆਂ ਤੋਂ 7ਵੀਂ ਜਾਂ ਅਠਵੀਂ ਸਦੀ ਦੀ ਕਿਰਤ ਜਾਪਦੀ ਹੈ। ਇਸ ਵਿਚ "ਸ੍ਰੀ ਸੈਲਾ ਦੇ ਵਾਸੀ ਅਤੇ ਸਭ ਪ੍ਰਾਣੀਆਂ ਦੇ ਹਿੱਤਕਾਰੀ ਅਤੇ ਕੁਲ ਪ੍ਰਤਾਪ ਤੇ ਭਾਗ ਦੇ ਵਰੋਸਾਏ, ਮਹਾਨ ਸਿੱਧ ਨਾਗਾਰਜੁਨ" ਅਤੇ ਰਾਜਾ ਸਾਲੀਵਾਹਨ ਵਿਚਕਾਰ ਇਕ ਸੰਬਾਦ ਦੇ ਰੂਪ ਵਿਚ ਕੁਝ ਰਸਾਇਣਕ ਪਰਕਿਰਿਆਵਾਂ ਦਾ ਵਰਣਨ ਕੀਤਾ ਗਿਆ ਹੈ। ਇਸ ਬਿਰਤਾਂਤ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਨਾਗਾਰਜੁਨ ਭਾਰਤੀ ਰਸਾਇਣ-ਵਿਗਿਆਨ ਦਾ ਪਿਤਾਮਾ ਸੀ। ਇਸ ਪੁਸਤਕ ਨੂੰ ਕਈ ਵਾਰੀ ਸਿੱਧ ਨਿਯਾਨਾਥ ਨਾਲ ਸੰਬੰਧਿਤ ਕੀਤਾ ਜਾਂਦਾ ਹੈ ਅਤੇ ਇਸ ਦੀਆਂ ਕਈ ਸੁਧਾਈਆਂ ਹੋਈਆਂ ਹਨ। ਸੰਭਵ ਹੈ ਕਿ ਇਹ ਪੁਸਤਕ ਬੋਧੀ ਵਾਤਾਵਰਣ ਵਿਚ ਰਚੀ ਗਈ ਹੋਵੇ। ਨਾਗਾਰਜੁਨ ਦੀ ਰਚਨਾ ਮੰਨੇ ਜਾਂਦੇ, ਮਹਾਪ੍ਰਗਿਆਪਰਮਿਤਾ ਸ਼ਾਸਤਰ ਵਿਚ ਬਨਸਪਤੀ ਜਾਂ ਖਣਿਜ ਕੀਮੀਆਗਰੀ ਜਾਦੂ ਅਤੇ ਸਮਾਧੀ-ਬਲ ਨਾਲ ਪਦਾਰਥ ਨੂੰ ਸੋਨੇ ਵਿਚ ਬਦਲ ਦੇਣ ਦੀ ਚਰਚਾ ਕੀਤੀ ਗਈ ਹੈ। ਰਸਉਪਨਿਸ਼ਦ[71] ਵਿਚ ਰਿਸ਼ੀ ਨਾਗਾਰਜੁਨ ਦੀ ਐਸੀ ਵਿਧੀ ਦੀ ਕਲਪਨਾ ਦਾ ਜ਼ਿਕਰ ਆਉਂਦਾ ਹੈ ਜਿਸ ਦੁਆਰਾ ਕੇਰਲ ਵਿਚ ਕਿਸੇ ਥਾਂ ਸੋਨੇ ਦੇ ਭੰਡਾਰ ਵਾਲੀਆਂ ਚੱਟਾਨਾਂ ਦੀ ਖੁਦਾਈ ਕੀਤੀ ਗਈ ਸੀ। ਇਸ ਸਭ ਤੋਂ ਕੇਵਲ ਇਹ ਸਿਧ ਹੁੰਦਾ ਹੈ ਕਿ ਅਜਿਹਾ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਨਾਗਾਰਜੁਨ ਰਸਾਇਣ-ਵਿਗਿਆਨੀ ਜਾਂ ਕੀਮੀਆਗਰ ਸੀ। ਭਾਵੇਂ ਰਸਰਤਨਾਕਰ ਦਾ ਪ੍ਰਾਪਤ ਰੂਪਾਂਤਰ ਮਗਰੋਂ ਦਾ ਦੱਸਿਆ ਜਾਂਦਾ ਹੈ, ਤੀਜੀ ਜਾਂ ਚੌਥੀ ਸਦੀ ਦੇ ਇਕ ਤਾਓਵਾਦੀ ਕੀਮੀਆਗਰ, ਕੋ ਹੰਗ ਨੇ ਰਸਰਤਨਾਕਰ ਦੀ ਨਕਲ ਕੀਤੀ ਸੀ।[72] "ਇਸ ਤਰ੍ਹਾਂ ਇਹ ਸੱਚਮੁਚ ਹੀ ਦੂਜੀ ਸਦੀ ਦੇ ਬੋਧੀ ਨਾਗਾਰਜੁਨ ਦੇ ਕਾਲ ਦੀ ਰਚਨਾ ਹੋ ਨਿਬੜਦੀ ਹੈ।"[73] ਅਸੀਂ ਨਹੀਂ ਜਾਣ ਸਕਦੇ ਕਿ ਇਸ ਵਿਚ ਸਾਡੇ ਦਰਸ਼ਨ-ਵੇਤਾ ਦੇ ਕੋਈ ਵਿਚਾਰ ਵੀ ਹਨ।

ਅਲਬਰੂਨੀ ਨੇ ਲਿਖਿਆ ਹੈ ਕਿ ਸੋਮਨਾਥ ਦੇ ਨੇੜੇ ਕਿਲਾ ਦਾਈਹਾਕ ਦਾ ਰਹਿਣ ਵਾਲਾ ਇਕ ਨਾਗਾਰਜੁਨ ਉਸ ਤੋਂ ਇਕ ਸੌ ਸਾਲ ਪਹਿਲਾਂ ਹੋਇਆ, ਅਤੇ ਉਹ (ਰਸਾਇਣ) ਕਾਇਆ ਕਲਪ ਦੀ ਕਲਾ ਦਾ "ਪ੍ਰਸਿੱਧ ਪ੍ਰਤਿਨਿਧ" ਸੀ। ਉਸ ਨੂੰ ਇਸ ਵਿਚ ਨਿਪੁੰਨਤਾ ਪ੍ਰਾਪਤ ਸੀ ਅਤੇ ਉਸ ਨੇ ਇਕ ਪੁਸਤਕ ਵੀ ਲਿਖੀ ਜਿਸ ਵਿਚ ਇਸ ਬਾਰੇ ਸਾਰੇ ਸਾਹਿੱਤ ਦਾ ਤੱਤ ਸ਼ਾਮਿਲ ਸੀ।[74] ਅਲਬਰੂਨੀ ਨੇ ਜਿਹੜਾ 1030 ਈਸਵੀ ਦੇ ਕਰੀਬ ਭਾਰਤ ਦੀ ਯਾਤਰਾ ਉਤੇ ਆਇਆ ਸੀ ਸ਼ਾਇਦ ਸੰਜੁਗਤ ਨਾਗਾਰਜੁਨ ਬਾਰੇ ਇਹ ਰਵਾਇਤ ਦਰਜ ਕੀਤੀ ਹੋਵੇ, ਜੋ ਕਿ

ਹੋ ਸਕਦਾ ਹੈ ਕਿ 'ਰਸਾਇਣ' ਦਾ ਅਭਿਆਸੀ 900 ਈਸਵੀ ਦੇ ਕਰੀਬ ਸੱਚਮੁਚ ਹੀ ਪੱਛਮੀ ਭਾਰਤ ਵਿਚ ਹੋਇਆ ਹੋਵੇ। ਚੇਤਾ ਕਰਵਾ ਦਿੱਤਾ ਜਾਏ ਕਿ ਇਕ ਰਵਾਇਤ ਅਨੁਸਾਰ ਨਾਗਾਰਜੁਨ ਇਸ ਕਲਾ ਦਾ ਜਾਣੂ ਸੀ ਅਤੇ ਇਕ ਸਰੋਤ ਵਿਚ ਇਹ ਜ਼ਿਕਰ ਵੀ ਆਇਆ ਹੈ ਕਿ ਉਹ ਪੱਛਮੀ ਭਾਰਤ ਦੇ ਰਹਿਣ ਵਾਲਾ ਸੀ। ਇਸ ਲਈ, ਅਲਬਰੂਨੀ ਦੀ ਕਹਾਣੀ ਸੰਜੁਗਤ ਸ਼ਖ਼ਸੀਅਤ ਬਾਰੇ ਹੋ ਸਕਦੀ ਹੈ।

ਇਹ ਗੱਲ ਅਸੰਭਵ ਨਹੀਂ ਕਿ ਇਕ ਮਹਾਨ ਦਰਸ਼ਨਵੇਤਾ ਇਕ ਵਿਗਿਆਨੀ ਵੀ ਹੋਵੇ। ਇਤਿਹਾਸ ਵਿਚ ਅਜਿਹੀਆਂ ਕਈ ਮਿਸਾਲਾਂ ਮਿਲਦੀਆਂ ਹਨ। ਉਦਾਹਰਣਾਂ ਵਾਸਤੇ, ਅਰਸਤੂ ਨੇ ਭੌਤਿਕ-ਵਿਗਿਆਨ, ਬਨਸਪਤੀ-ਵਿਗਿਆਨ, ਰੁੱਤ-ਵਿਗਿਆਨ ਅਤੇ ਮਨੋਵਿਗਿਆਨ ਬਾਰੇ ਵੀ ਲਿਖਿਆ ਸੀ। ਸਰਬਾਂਗੀ ਵਿਦਵਾਨ, ਅਲ-ਕਿੰਦੀ ਇਕ ਦਰਸ਼ਨਵੇਤਾ ਹੋਣ ਦੇ ਨਾਲ ਨਾਲ ਇਕ ਉੱਘਾ ਭੌਤਿਕ ਵਿਗਿਆਨੀ ਵੀ ਸੀ ਅਤੇ ਉਸ ਨੇ ਭੂਗੋਲ ਤੇ ਇਤਿਹਾਸ ਬਾਰੇ ਵੀ ਲਿਖਿਆ। ਦਰਸ਼ਨਵੇਤਾ ਇਬਨ ਸੀਨਾ ਇਕ ਨਾਮਵਰ ਭੌਤਿਕ ਵਿਗਿਆਨੀ ਵੀ ਸੀ, ਦਰਸ਼ਨਵੇਤਾ ਇਬਨ ਰੋਸ਼ਕ ਇਕ ਕਾਨੂੰਨਦਾਨ ਅਤੇ ਭੌਤਿਕ ਵਿਗਿਆਨੀ ਵੀ, ਅਤੇ ਅਲਬਰੂਨੀ ਨੇ ਧਰਮ, ਤਾਰਾ ਵਿਗਿਆਨ, ਭੂਗੋਲ ਅਤੇ ਨਸਲ-ਵਿਗਿਆਨ ਬਾਰੇ ਵੀ ਲਿਖਿਆ। ਸਾਡੇ ਆਪਣੇ ਯੁੱਗ ਵਿਚ, ਸਪੈਨਸਰ, ਹਕਸਲੇ, ਰਸਲ ਅਤੇ ਵਾਈਟਹੈਡ ਵਰਗੇ ਬੰਦਿਆਂ ਨੇ ਗਿਆਨ ਦੇ ਇਕ ਤੋਂ ਵਧੇਰੇ ਖੇਤਰਾਂ ਵਿਚ ਯੋਗਦਾਨ ਪਾਇਆ। ਇਕਮਤ ਰਵਾਇਤ ਦੀ ਦ੍ਰਿਸ਼ਟੀ ਤੋਂ ਇਹ ਹੋ ਸਕਦਾ ਹੈ ਕਿ ਨਾਗਾਰਜੁਨ ਇਕ ਰਸਾਇਣ-ਵਿਗਿਆਨੀ ਅਤੇ ਭੌਤਿਕ-ਵਿਗਿਆਨੀ ਹੋਵੇ, ਪਰ ਸਾਨੂੰ ਇਹ ਇਲਮ ਨਹੀਂ ਕਿ ਵਿਗਿਆਨ ਦੇ ਖੇਤਰ ਵਿਚ ਉਹਦੀ ਕੋਈ ਮੌਲਿਕ ਦੇਣ ਵੀ ਸੀ।

ਭਾਗ ਦੂਜਾ

# 1. ਜੀਵਨ ਬਾਰੇ ਬਿਰਤਾਂਤ

ਪਿਛਲੇ ਭਾਗ ਵਿਚ ਕੀਤੀ ਗਈ ਵਿਚਾਰ-ਚਰਚਾ ਤੋਂ ਅਸੀਂ ਇਸਦੇ ਯੋਗ ਹੋ ਜਾਂਦੇ ਹਾਂ ਕਿ ਨਾਗਾਰਜੁਨ ਦੀ ਜੀਵਨੀ ਵਾਸਤੇ ਬੋਧੀ ਸਰੋਤਾਂ ਦੀ ਵਸਤੂ ਦਾ ਸੰਖੇਪ ਜਾਇਜ਼ਾ ਲੈ ਸਕੀਏ। ਇਹਨਾਂ ਸਰੋਤਾਂ ਨੂੰ 'ਸਿਧ ਬਿਰਤਾਂਤ', 'ਇਤਿਹਾਸ', ਧਰਮ-ਗ੍ਰੰਥ ਅਤੇ ਜੀਵਨੀਆਂ ਵਿਚ ਵੰਡਿਆ ਜਾ ਸਕਦਾ ਹੈ।

(ੳ) ਪਹਿਲੀ ਪ੍ਰਕਾਰ ਦੇ ਸਰੋਤ ਹੇਠ ਲਿਖੇ ਅਨੁਸਾਰ ਹਨ : (1) ਗਰੂਬ-ਢੋਬ ਜਸ ਦਾ ਏ-ਗੂਰਨਵੇਂਰਲ ਨੇ "84 ਜਾਦੂਗਰਾਂ ਦਾ ਇਤਿਹਾਸ" ਸਿਰਲੇਖ ਹੇਠ ਜਰਮਨ ਭਾਸ਼ਾ ਵਿਚ ਅਨੁਵਾਦ ਕੀਤਾ ਜਿਹੜਾ 1916 ਵਿਚ ਲੀਪਜ਼ਿਗ ਤੋਂ ਪ੍ਰਕਾਸ਼ਤ ਹੋ ਇਆ। (ਵੇਖੋ ਟਿਪਣੀ 66) ਇਸ ਦਾ ਇਕ ਸੰਸਕ੍ਰਿਤ ਰਚਨਾ ਤੇ ਆਧਾਰਿਤ ਹੋਣ ਦਾ ਦਾਅਵਾ ਹੈ ਜੋ ਗਾਲਬਿਨ 11 ਵੀਂ ਸਦੀ ਦੇ ਸ਼ੁਰੂ ਦੀ ਹੈ ਤੇ ਜਿਸ ਦਾ ਕਰਤਾ ਕੋਈ ਅਭੈ ਦੱਤ ਸ੍ਰੀ ਹੋ ਸਕਦਾ ਹੈ। (2) ਚੋ-ਜ੍ਹੰਗ ਜਾਂ ਤਾਰਾ ਨਾਥ (ਜਨਮ 1573 ਈਸਵੀ) ਦੀ "ਸਤ ਇਲਹਾਮਾਂ ਦੀ ਪੁਸਤਕ" ਜਿਸ ਦਾ ਏ-ਗਰੂਨਵੇਂਰਲ ਨੇ Tara Nath's Edelstein-minne ਨਾਂ ਹੇਠ ਅਨੁਵਾਦ ਕੀਤਾ (ਪਿਤਰੋਗ੍ਰਾਕ, 1914)। ਬੀ. ਐਨ. ਦੱਤਾ ਨੇ ਜਰਮਨ ਅਨੁਵਾਦ ਦਾ ਖੁਲਾਸਾ ਤਿਆਰ ਕੀਤਾ ਅਤੇ "ਲਾਮਾ ਤਾਰਾ ਨਾਥ ਦੀਆਂ ਰਹੱਸਮਈ ਕਥਾਵਾਂ" ਸਿਰਲੇਖ ਹੇਠ ਪ੍ਰਕਾਸ਼ਤ ਕੀਤਾ (ਕਲਕੱਤਾ, 1957)। (3) ਨੇਪਾਲ ਵਿਚ ਲਿਖੀ ਗਈ ਸੰਸਕ੍ਰਿਤ ਪੁਸਤਕ "ਸਿਧ ਨਾਮ ਅਮਨਾਯਾਹ" (ਸਿੱਧਾਂ ਦੀਆਂ ਰਹੱਸਮਈ ਪਰਪਾਟੀਆਂ) ਜਿਸ ਨੂੰ ਜੀ. ਟੱਕੀ ਨੇ ਪ੍ਰਕਾਸ਼ਤ ਕੀਤਾ (ਵੇਖੋ ਟਿਪਣੀ 66)। ਇਹ ਤਿੰਨੇ ਪੁਸਤਕਾਂ ਹੇਠ ਲਿਖੇ ਨੁਕਤਿਆਂ ਬਾਰੇ ਇਕਮਤ ਹਨ। ਨਾਗਾਰਜੁਨ ਦਕਸ਼ਿਪੱਥ (ਦੱਖਣੀ

ਭਾਰਤ) ਵਿਚ ਪੈਦਾ ਹੋਇਆ ਇਕ ਬ੍ਰਾਹਮਣ ਸੀ।* ਉਹ ਇਕ ਬੜਾ ਵੱਡਾ ਵਿਦਵਾਨ, ਤਾਂਤ੍ਰਿਕ, ਜਾਦੂਗਰ ਅਤੇ ਕੀਮੀਆਗਰ ਸੀ। ਉਸ ਨੇ ਅਣਗਿਣਤ ਮੰਦਰ ਬਣਵਾਏ ਅਤੇ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ। ਪਹਿਲੀਆਂ ਦੋ ਪੁਸਤਕਾਂ ਵਿਚ ਇਹ ਵੀ ਕਿਹਾ ਗਿਆ ਹੈ ਕਿ ਉਹ ਨਾਲੰਦਾ ਵਿਸ਼ਵਵਿਦਿਆਲੇ ਵਿਚ ਪੜ੍ਹਦਾ ਰਿਹਾ, ਉਸ ਦੀ ਭਵਿੱਖਬਾਣੀ ਅਨੁਸਾਰ ਇਕ ਅਭੀਰ ਮੁੰਡਾ ਰਾਜਾ ਬਣ ਗਿਆ ਸੀ; ਇਹ ਰਾਜਾ ਜਾਂ ਕੋਈ ਹੋਰ ਰਾਜਾ ਨਾਗਾਰਜੁਨ ਦਾ ਜਿਗਰੀ ਦੋਸਤ ਸੀ ਅਤੇ ਇਸ ਦੁਆਰਾ ਸਦੀਵੀ ਜਵਾਨੀ ਅਤੇ ਲੰਮੀ ਉਮਰ ਦਾ ਵਰੋਸਾਇਆ ਹੋਇਆ ਸੀ ਅਤੇ ਉਸ ਰਾਜਾ ਦੇ ਪੁੱਤਰ ਦੀ ਬੇਨਤੀ ਉਤੇ (ਜਾਂ ਗਰੁਧ-ਠੱਬ ਅਨੁਸਾਰ ਬ੍ਰਹਮਾ ਦੇ ਕਹਿਣ ਉਤੇ) ਉਸ ਨੇ ਆਪਣਾ ਜੀਵਨ ਤਿਆਗ ਦਿਤਾ (ਵੇਖੋ ਅੱਗੇ); ਪਿਛਲੇਰੇ ਜੀਵਨ ਵਿਚ ਉਹ ਕਈ ਸਾਲ ਸ੍ਰੀ ਪਰਬਤ ਉਤੇ ਰਿਹਾ : ਅਤੇ ਉਹ ਸੈਂਕੜੇ ਸਾਲਾਂ ਤਕ ਜੀਵਤ ਰਿਹਾ। ਦੂਜੇ ਸਰੋਤ ਵਿਚ ਇਹ ਵੀ ਦੱਸਿਆ ਗਿਆ ਹੈ ਕਿ ਉਸ ਨੇ ਸੱਪਾਂ ਦੇ ਪਾਤਾਲ ਵਿਚ ਪ੍ਰਗਿਆ-ਪਰਮਿਤਾ ਲਿਆਂਦੇ। ਇਹ ਪੁਸਤਕਾਂ ਇਹਨਾਂ ਨੁਕਤਿਆਂ ਦੇ ਵਿਸਥਾਰ ਵਿਚ ਅਤੇ ਬਾਕੀ ਲੱਗਪਗ ਸਾਰਿਆਂ ਨੁਕਤਿਆਂ ਉਤੇ ਪੂਰੀ ਤਰ੍ਹਾਂ ਅਸਹਿਮਤ ਹਨ। ਇਹਨਾਂ ਦਾ ਇਤਿਹਾਸਕ ਮੂਲ ਨਾਮ-ਮਾਤਰ ਹੈ।

(ਅ) **ਦੂਜੀ ਪ੍ਰਕਾਰ ਦੇ ਸਰੋਤ ਇਸ ਪ੍ਰਕਾਰ ਹਨ** : (1) ਬੂ-ਸਟੋਨ (1290-1364 ਈਸਵੀ) ਦੀ ਲਿਖਤ 'ਬੁਧਮੱਤ ਦਾ ਇਤਿਹਾਸ' ਜਿਸ ਨੂੰ ਈ. ਓਬਰਮਿਲਰ ਨੇ ਅਨੁਵਾਦਿਆ (ਹੀਡਲ ਬਰਗ, 1931) ਸ਼ਾ-ਲੂ ਮੱਠ ਦਾ ਅਧਿਕਾਰੀ, ਬੂ-ਸਟੋਨ ਤਿਬਤ ਦੇ ਮਹਾਨਤਮ ਵਿਦਵਾਨਾਂ ਵਿਚੋਂ ਇਕ ਹੋਇਆ ਹੈ; ਉਸ ਨੇ ਆਪਣਾ ਇਤਿਹਾਸ 1323 ਵਿਚ ਮੁਕੰਮਲ ਕੀਤਾ ਸੀ; ਅਤੇ ਉਹ ਤਿੱਬਤੀ ਬੁੱਧ ਮੱਤ ਦਾ ਵੇਦ ਵਿਆਸ ਹੈ ਕਿਉਂਕਿ ਉਸ ਨੇ ਇਸ ਪ੍ਰਮਾਣਿਕ-ਗ੍ਰੰਥ ਦਾ ਸੰਕਲਨ ਕੀਤਾ। ਉਸ ਦੀ ਪੁਸਤਕ ਵਿਚੋਂ ਬੁੱਧ ਮੱਤ ਦੇ ਸਿੱਧਾਂਤਾਂ, ਪਰਪਾਟੀਆਂ ਤੇ ਇਹਨਾਂ ਦੇ ਵਿਕਾਸ ਬਾਰੇ ਢੇਰ ਸਾਰੀ ਵੱਡਮੁਲੀ ਜਾਣਕਾਰੀ ਮਿਲਦੀ ਹੈ, ਪਰ ਕਾਲ-ਕ੍ਰਮ ਅਤੇ ਵਿਅਕਤੀਆਂ ਤੇ ਘਟਨਾਵਾਂ ਨਾਲ ਸੰਬੰਧਿਤ ਤੱਥਾਂ ਦੀ ਦ੍ਰਿਸ਼ਟੀ ਤੋਂ ਇਹ ਬਹੁਤੀ ਚੰਗੀ ਨਹੀਂ। (2) ਤਾਰਾ ਨਾਥ ਦੀ ਕਿਰਤ 'ਬੁੱਧਮੱਤ ਦਾ ਇਤਿਹਾਸ' 1608 ਵਿਚ ਮੁਕੰਮਲ ਹੋਈ ਜਿਸ ਦਾ ਏ. ਸ਼ੀਫਨਰ ਨੇ "ਭਾਰਤ ਵਿਚ ਬੁੱਧਮਤ ਦਾ ਇਤਿਹਾਸ" ਨਾਂ ਹੇਠ ਅਨੁਵਾਦ ਕੀਤਾ (ਸੇਂਟ ਪੀਟਰਸਬਰਗ, 1869)। ਇਸ ਦਾ ਅੰਗਰੇਜ਼ੀ ਅਨੁਵਾਦ "ਭਾਰਤੀ ਅਧਿਅਨ : ਭੂਤ ਤੇ ਵਰਤਮਾਨ" ਵਿਚ ਕਿਸ਼ਤਵਾਰ ਛਪਿਆ ਹੈ ਅਤੇ ਪੁਸਤਕ ਰੂਪ ਵਿਚ ਵੀ ਛੱਪ ਚੁੱਕਾ ਹੈ। (3) ਸੁਪਾ ਖਾਮਪੋ ਯੇਸ ਪਾਲ ਦਾ 1747 ਵਿਚ ਮੁਕੰਮਲ

* ਪਹਿਲੀ ਪੁਸਤਕ ਵਿਚ ਕਿਹਾ ਗਿਆ ਹੈ ਕਿ ਉਹਦਾ ਜਨਮ ਕਾਹੋਗ (ਕਾਂਚੀ ਦਾ ਇਕ ਭਾਗ) ਵਿਚ ਪੈਦਾ ਹੋਇਆ ਅਤੇ ਤੀਜੀ ਵਿਚ ਕਿਹਾ ਗਿਆ ਹੈ ਕਿ ਉਹ ਕਰਾਹਾਟਕਾ ਵਿਚ ਹੋਇਆ (ਸਤਾਰਾ ਜ਼ਿਲੇ ਵਿਚ ਕਰਾਦ)।

ਹੋਇਆ, "ਬੁੱਧਮਤ ਦਾ ਇਤਿਹਾਸ।"* ਜੋਰ. ਐਸ. ਪਾਠਕ ਨੇ ਇਸ ਵਿਚੋਂ ਨਾਗਾਰਜੁਨ ਦੇ ਜੀਵਨ ਦੇ ਬਿਰਤਾਂਤ ਦਾ ਅਨੁਵਾਦ ਕੀਤਾ ਹੈ।[75] (4) ਥੂ 'ਉ-ਬਕਵਾਨ ਬਲੋਬਜ਼ਾਨ-ਚੋਸ-ਕੀ-ਨੀ-ਮਾ (1737-1802) ਲਿਖਤ "ਬਲੌਰ ਦਾ ਦਰਪਨ : ਦਾਰਸ਼ਨਿਕ ਪਰਪਾਟੀਆਂ ਬਾਰੇ ਇਕ ਸ਼ਾਨਦਾਰ ਨਿਬੰਧ।"** ਇਸ ਪੁਸਤਕ ਦੀ ਸੰਬੰਧਿਤ ਸਮੱਗਰੀ ਐਸ.ਸੀ. ਦਾਸ ਅਤੇ ਵਾਲੇਸਰ ਦੇ ਲੇਖਾਂ ਵਿਚੋਂ ਮਿਲ ਜਾਂਦੀ ਹੈ।[76] ਪਿਛਲੀਆਂ ਤਿੰਨੇ ਪੁਸਤਕਾਂ ਬੂ-ਸਟੋਨ ਅਤੇ ਗਰੂਬ-ਠੋਬ ਉਤੇ ਨਿਰਭਰ ਕਰਦੀਆਂ ਹਨ ਅਤੇ ਬੂ-ਸਟੋਨ ਪਿਛਲੇਰੇ ਧਰਮ-ਗ੍ਰੰਥਾਂ ਅਤੇ ਰਵਾਇਤ ਉਤੇ ਨਿਰਭਰ ਕਰਦਾ ਹੈ।

ਇਹ ਸਰੋਤ ਮੋਟੇ ਤੌਰ ਤੇ ਹੇਠ ਲਿਖੇ ਨੁਕਤਿਆਂ ਉਤੇ ਸਹਿਮਤ ਹਨ :

ਨਾਗਾਰਜੁਨ ਇਕ ਬ੍ਰਾਹਮਣ ਸੀ ਜਿਸ ਦਾ ਜਨਮ ਬੁੱਧ ਦੀ ਮੌਤ ਤੋਂ 400 ਸਾਲ ਮਗਰੋਂ ਦੱਖਣੀ ਭਾਰਤ ਵਿਚ ਵਿਦਰਭਾ ਵਿਖੇ, ਜਾਂ ਸੁਮਪਾ ਖਾਮਪੋ ਅਨੁਸਾਰ 'ਵਿਦਰਭਾ ਦੇ ਦੱਖਣ ਵਿਚ ਕਿਸੇ ਥਾਂ' ਹੋਇਆ। ਉਹ ਲੰਮੇ ਸਮੇਂ ਤੋਂ ਆਪਣੇ ਬੇ-ਔਲਾਦ ਮਾਪਿਆਂ ਦੇ ਘਰ ਉਦੋਂ ਜਨਮਿਆ ਜਦੋਂ ਉਹਨਾਂ ਨੇ ਕਿਸੇ ਸੁਪਨੇ ਜਾਂ ਭਵਿੱਖਬਾਣੀ ਅਨੁਸਾਰ ਇਕ ਸੌ ਬ੍ਰਾਹਮਣਾਂ ਨੂੰ ਭੋਜ ਕੀਤਾ, ਅਤੇ ਉਸ ਨੇ ਮਰ ਤਾਂ ਭਾਵੇਂ ਬਹੁਤ ਛੋਟੇ ਨੇ ਹੀ ਜਾਣਾ ਸੀ ਪਰ ਅਜਿਹੇ ਦੋ ਹੋਰ ਭੋਜ ਦੇ ਕੇ ਉਸ ਨੂੰ ਸੱਤ ਸਾਲ ਜਿਊਂਦਾ ਰੱਖਿਆ ਗਿਆ। ਕਿਉਂਕਿ ਜੋਤਸ਼ੀਆਂ ਨੇ ਕਹਿ ਦਿੱਤਾ ਸੀ ਕਿ ਉਸ ਨੂੰ ਹੋਰ ਜਿਊਂਦਾ ਨਹੀਂ ਸੀ ਰੱਖਿਆ ਜਾ ਸਕਦਾ ਇਸ ਵਾਸਤੇ ਜਦੋਂ ਸਤਵਾਂ ਵਰ੍ਹਾ ਮੁਕਣ ਵਾਲਾ ਹੋਇਆ ਤਾਂ ਉਸ ਨੂੰ ਇਕ ਨੌਕਰ ਨਾਲ ਘਰੋਂ ਬਾਹਰ ਤੋਰ ਦਿਤਾ ਗਿਆ ਕਿਉਂਕਿ ਉਸ ਦੇ ਮਾਪੇ ਉਸ ਨੂੰ ਆਪਣੀਆਂ ਅੱਖਾਂ ਸਾਹਮਣੇ ਮਰਦਾ ਨਹੀਂ ਸੀ ਵੇਖਣਾ ਚਾਹੁੰਦੇ। ਫਿਰਦਾ ਫਿਰਦਾ ਉਹ ਨਾਲੰਦਾ ਮੱਠ ਦੇ ਵਿਸ਼ਵ ਵਿਦਿਆਲੇ ਪਹੁੰਚ ਗਿਆ, ਤੇ ਇਥੇ ਸਾਮਵੇਦ ਦੇ ਮੰਤਰ ਪੜ੍ਹਦਿਆਂ ਉਸ ਨੇ ਸਾਰਾਹ ਦਾ ਧਿਆਨ ਖਿਚ ਲਿਆ ਜਿਸ ਨੇ ਉਸ ਨੂੰ ਅਮਿਤਾਯੂਸ ਬੁਧ (ਬਾਲ ਜੀਵਨ ਦਾ ਬੁੱਧ) ਦਾ ਮੰਤਰ ਦੇ ਦਿਤਾ ਜਿਸ ਦੀ ਅਰਾਧਨਾ ਨਾਲ ਉਹ ਲੰਮੀ ਉਮਰ ਵਾਲਾ ਹੋ ਗਿਆ। ਉਹ ਨਾਲੰਦਾ ਵਿਖੇ ਪਹਿਲਾਂ ਸਾਰਾਹ ਨਾਲ ਅਤੇ ਫੇਰ ਨਾਲੰਦਾ ਦੇ ਮੱਠ-ਅਧਿਕਾਰੀ ਰਾਹੁਲਭਦਰ ਨਾਲ ਪੜ੍ਹਦਾ ਰਿਹਾ (ਬੂ-ਸਟੋਨ ਕਹਿੰਦਾ ਹੈ) ਅਤੇ ਮਗਰੋਂ ਜਾ ਕੇ ਉਹ ਇਕ ਭਿਕਸ਼ੂ ਬਣਿਆ ਅਤੇ ਸੰਘ ਦੇ ਮੁਖੀ ਦੀ ਪਦਵੀ ਤਕ ਪੁੱਜਾ, ਪਰ ਇਕ ਹੋਰ ਵੇਰਵੇ ਅਨੁਸਾਰ ਉਹ ਨਾਲੰਦਾ ਦਾ ਮੁਖੀ ਬਣ ਗਿਆ ਸੀ। ਸਮਾਂ ਪਾ ਕੇ ਉਹ ਇਕ ਬਹੁਤ ਵੱਡਾ ਤਾਂਤ੍ਰਿਕ, ਕੀਮੀਆਗਰ ਤੇ ਜਾਦੂਗਰ ਬਣ ਗਿਆ; ਉਸ ਨੇ ਹਜ਼ਾਰਾਂ ਮੰਦਰ ਬਣਵਾਏ; ਪ੍ਰਗਿਆਪਰਿਮਿਤਾ ਨੂੰ ਸਰਪ-ਜਗਤ ਵਿਚੋਂ ਲਿਆਂਦਾ;

* ਪਾਗ-ਸਾਮ-ਜੋਨ ਜ਼ਾਂਗ

** ਦੂਬ-ਥ੍ਹਾਹ-ਸਲ-ਕੀ-ਮੇ-ਲੋਨ

ਬੁਧ ਗਈਆ ਤੇ ਅਮ੍ਰਾਵਤੀ ਦੇ ਮੰਦਰਾਂ ਦੀ ਮੁਰੰਮਤ ਕਰਵਾਈ ਤੇ ਇਹਨਾਂ ਨੂੰ ਬਿਹਤਰ ਬਣਾਇਆ ਅਤੇ ਉਹ ਇਕ ਮਹਾਂ ਵਿਦਵਾਨ ਬਣ ਗਿਆ ਤੇ ਉਸ ਨੇ ਕਈ ਸ਼ਾਸਤਰ ਲਿਖੇ। ਇਹਨਾਂ ਇਤਿਹਾਸਾਂ ਵਿਚ ਵੀ ਉਸ ਦੇ ਰਾਜਾ ਬਣਨ ਦੀ ਭਵਿੱਖਬਾਣੀ, ਰਾਜਾ ਨਾਲ ਉਸ ਦੀ ਮਿਤਰਤਾ*, ਸੰਜੀਵਨੀ ਨਾਲ ਰਾਜਾ ਨੂੰ ਸਦੀਵੀ ਜਵਾਨੀ ਤੇ ਲੰਮੀ ਉਮਰ ਦੇਣ, ਰਾਜ ਕੁਮਾਰ ਦੀ ਬੇਨਤੀ ਉਤੇ ਜੀਵਨ ਤਿਆਗਣ ਅਤੇ ਸ੍ਰੀ ਪਰਬਤ ਉਤੇ ਲੰਮਾ ਚਿਰ ਰਹਿਣ ਦਾ ਜ਼ਿਕਰ ਆਉਂਦਾ ਹੈ। ਉਹ ਸੈਂਕੜੇ ਸਾਲ ਜਿਊਂਦਾ ਰਿਹਾ; ਅਤੇ ਇਕ ਬਿਰਤਾਂਤ ਅਨੁਸਾਰ ਉਹ ਆਪਣੀ ਮੌਤ ਤੋਂ ਕੁਝ ਵਰ੍ਹੇ ਬਾਅਦ ਮੁੜ ਜਿਊਂਦਾ ਹੋ ਗਿਆ, ਪਰ ਇਕ ਹੋਰ ਬਿਰਤਾਂਤ ਅਨੁਸਾਰ, ਉਹ ਮੁੜ ਪ੍ਰਗਟ ਹੋਵੇਗਾ। ਇਹਨਾਂ ਸਭਨਾਂ ਨੁਕਤਿਆਂ ਬਾਰੇ ਵੀ ਸਰੋਤਾਂ ਵਿਚ ਆਏ ਵਿਸਥਾਰ ਵੱਖ ਵੱਖ ਹਨ, ਅਤੇ ਦੂਜੇ ਨੁਕਤਿਆਂ ਬਾਰੇ ਉਕਾ ਹੀ ਇਕਮਤ ਨਹੀਂ। ਲਾਮਿਆਂ ਦੀ ਇਕ ਰਵਾਇਤ ਅਨੁਸਾਰ, ਉਹ ਬੁੱਧ ਦੇ ਚਹੇਤੇ ਸ਼ਿਸ਼, ਆਨੰਦਾ ਦਾ ਅਵਤਾਰ ਸੀ। ਬੂ-ਸਟੋਨ ਅਤੇ ਤਾਰਾ ਨਾਥ ਉਸ ਦੀਆਂ ਪੰਜ ਮੁੱਖ ਰਚਨਾਵਾਂ ਬਾਰੇ ਇਕਮਤ ਹਨ। ਸੂਮਪਾ ਖਾਮਪਾ ਦਾ ਦਿਲਚਸਪ ਕਥਨ ਹੈ ਕਿ ਪਹਿਲੀ ਗੱਲ ਉਹਨੇ ਸਰਵਸਤੀਵਾਦ ਦਾ ਅਧਿਅਨ ਕੀਤਾ ਸੀ; ਅਤੇ ਉਹ ਵੀ ਉਸ ਦੇ ਜਨਮ-ਸਥਾਨ ਆਦਿ ਬਾਰੇ ਬਿਨਾਂ ਕਿਸੇ ਨਿਪਟਾਰੇ ਦੇ ਇਕ ਦੂਜੀ ਦੇ ਵਿਰੋਧੀ ਰਵਾਇਤਾਂ ਦਾ ਜ਼ਿਕਰ ਕਰਦਾ ਹੈ। ਕੁਝ ਤਿਬਤੀ 'ਇਤਿਹਾਸਾਂ' ਵਿਚ ਕਿਹਾ ਗਿਆ ਹੈ ਕਿ ਨਾਗਾਰਜੁਨ ਦਾ ਜਨਮ ਬੁੱਧ ਤੋਂ 600 ਸਾਲ ਮਗਰੋਂ ਹੋਇਆ। ਇਹ ਪੁਸਤਕਾਂ ਪੁਰਾਣਾਂ ਵਾਂਗ ਨਿਰੀਆਂ ਖਾਣਾਂ ਹਨ ਜਿਨ੍ਹਾਂ ਵਿਚੋਂ ਬਹੁਤ ਸਾਰੀ ਮਿਥਿਹਾਸਕ ਕੱਚੀ ਧਾਤ ਮਿਲਦੀ ਹੈ ਜਿਸ ਵਿਚ ਥੋੜ੍ਹੇ ਜਿਹੇ ਹੀ ਇਤਿਹਾਸਕ ਸੱਚ ਦੇ ਸੋਨੇ ਦੇ ਕਣ ਹਨ। ਪਾਲਾ ਵੰਸ਼ (8ਵੀਂ ਸਦੀ ਤੋਂ ਅੱਧ ਤੋਂ 12ਵੀਂ ਸਦੀ ਦੇ ਅੱਧ ਤੱਕ) ਦੇ ਨਾਵਾਂ ਤੇ ਕਾਲ ਕ੍ਰਮ ਬਾਰੇ ਅਤੇ ਉਹਨਾਂ ਘਟਨਾਵਾਂ ਬਾਰੇ ਵੀ ਗ਼ਲਤ ਜਿਹੜੀਆਂ ਉਸ ਦੌਰ ਵਿਚ ਬੰਗਾਲ ਵਿਚ ਵਾਪਰੀਆਂ ਜਿਸ ਨਾਲ ਤਿਬਤ ਦਾ ਨਿਰੰਤਰ ਸੰਪਰਕ ਸੀ, ਇਹਨਾਂ 'ਇਤਿਹਾਸਾਂ' ਕੋਲੋਂ ਪ੍ਰਾਚੀਨ ਸ਼ਖ਼ਸੀਅਤਾਂ ਦੇ ਤੱਥਾਂ ਦੀ ਆਸ ਨਹੀਂ ਕੀਤੀ ਜਾ ਸਕਦੀ।

(ੲ) ਤੀਜੀ ਪ੍ਰਕਾਰ ਦੇ ਸਰੋਤ ਹੇਠ ਲਿਖੇ ਅਨੁਸਾਰ ਹਨ : (1) ਮਹਾ ਮੇਘ ਸੂਤਰ, ਜਿਸ ਦਾ ਮੂਲ ਗੁਆਚ ਗਿਆ ਹੈ, ਪਰ 414-421 ਦਾ ਚੀਨੀ ਰੂਪਾਂਤਰ, ਅਤੇ ਇਕ ਤਿਬਤੀ ਰੂਪਾਂਤਰ ਮਿਲਦਾ ਹੈ। ਬਦਕਿਸਮਤੀ ਨਾਲ ਦੋਵੇਂ ਰੂਪਾਂਤਰ ਇਕ ਦੂਜੇ ਨਾਲ ਮੇਲ ਨਹੀਂ ਖਾਂਦੇ, ਪਹਿਲੇ ਵਿਚ ਕਿਹਾ ਗਿਆ ਹੈ ਕਿ ਬੁਧ ਦੀ ਮੌਤ ਤੋਂ 1200 ਸਾਲ ਬਾਅਦ ਰਾਜਾ ਸਤਵਾਹਨ ਦੇ ਸਮੇਂ, ਦੱਖਣੀ ਭਾਰਤ ਦੇ ਸੁਰਾਸ਼ਟਰ

* ਇਹ ਸਪੱਸ਼ਟ ਨਹੀਂ ਕਿ ਇਹ ਓਹੋ ਸੀ ਜਿਹੜਾ ਨਾਗਾਰਜੁਨ ਦੀ ਭਵਿੱਖਬਾਣੀ ਅਨੁਸਾਰ ਰਾਜਾ ਬਣਿਆ ਸੀ।

ਰਾਜ ਵਿਚ ਸੁਪਯ ਦਰਿਆ ਦੇ ਨੇੜੇ ਕੁਸਮਮਾਲਾ ਜਾਂ ਸੁਮਨਮਾਲਾ ਪਿੰਡ ਵਿਚ ਇਕ ਮਹਾਨ ਭਿਕਸ਼ੂ "ਨਾਗਾਰਜੁਨ" ਦਾ ਜਨਮ ਹੋਇਆ ਅਤੇ ਉਸ ਦੇ ਧਰਮ ਦੀ ਰੱਖਿਆ ਵਾਸਤੇ ਆਪਣਾ ਜੀਵਨ ਬਲੀਦਾਨ ਕਰ ਦਿਤਾ। ਇਸ ਦੇ ਉਲਟ, ਦੂਜੇ ਵਿਚ ਕਿਹਾ ਗਿਆ ਹੈ ਕਿ ਬੁੱਧ ਦੀ ਮੌਤ ਤੋਂ 400 ਸਾਲ ਮਗਰੋਂ ਦੱਖਣੀ ਭਾਰਤ ਵਿਚ ਰਿਸੀਲਾ ਨਾਂ ਦੇ ਦੇਸ਼ ਵਿਚ, ਜੋ ਵੈਸ਼ਾਂ ਦਾ ਇਲਾਕਾ ਸੀ, ਸੁੰਦਰ ਭੱਟੀ ਨਦੀ ਦੇ ਉਤਰੀ ਕੰਢੇ ਮਹਾਵਾਲੂਕਾ ਪਿੰਡ ਦੇ ਨੇੜੇ ਰਾਜਾ ਵਿਪੱਤੀ ਚਿਕਿਤਸਕ ਦੇ ਸਮੇਂ ਵਿਚ ਲਿਛਵੀ ਦਾ ਜਨਮ ਹੋਇਆ, ਉਹ "ਨਾਗ" ਨਾਂ ਦਾ ਭਿਕਸ਼ੂ ਬਣਿਆ, ਉਸ ਦਾ ਬੁੱਧ ਨਾਮ ਵੀ ਹੋਇਆ ਤੇ ਉਸ ਨੇ ਧਰਮ ਦਾ ਪਰਚਾਰ ਕੀਤਾ ਤੇ ਇਸ ਦੀ ਖ਼ਾਤਰ ਜਾਨ ਦੇ ਦਿੱਤੀ।[7] ਦੋਹਾਂ ਬਿਰਤਾਂਤਾਂ ਵਿਚਲਾ ਇਹ ਅੰਤਰ ਦੋਹਾਂ ਨੂੰ ਸ਼ੱਕੀ ਬਣਾ ਦੇਂਦਾ ਹੈ। ਸੰਭਵ ਰੂਪ ਵਿਚ ਇਹ ਦੂਜਾ ਬਿਰਤਾਂਤ ਇਕ ਹੋਰ ਭਿਕਸ਼ੂ, ਨਾਗ ਬੋਧੀ ਜਾਂ ਨਾਗ ਬੁਧ ਨਾਲ ਸੰਬੰਧ ਰਖਦਾ ਹੈ। (2) ਲੰਕ ਅਵਤਾਰ ਸੂਤਰ ਦੇ ਸਾਗਾਥਕ ਅਧਿਆਇ ਵਿਚ ਇਕ ਪੈਰਾ ਹੈ ਜਿਹੜਾ ਗੁਨਭਦਰ ਦੇ ਪਹਿਲੇ ਚੀਨੀ ਅਨੁਵਾਦ (443 ਈਸਵੀ) ਵਿਚ ਨਹੀਂ, ਪਰ ਬੋਧੀ ਰੁਚੀ (513 ਈਸਵੀ) ਅਤੇ ਸਿਕਸ਼ਾਨੰਦ (700-704) ਈਸਵੀ ਦੇ ਅਨੁਵਾਦਾਂ ਵਿਚ ਮਿਲਦਾ ਹੈ। ਇਸ ਦਾ ਸੰਸਕ੍ਰਿਤ ਮੂਲ ਵੀ ਮਿਲਦਾ ਹੈ। ਇਹ ਅਧਿਆਇ 443 ਅਤੇ 513 ਈਸਵੀ ਵਿਚਕਾਰ ਕੀਤਾ ਗਿਆ ਇਕ ਵਾਧਾ ਹੈ, ਕਿਉਂਕਿ ਗੁਨਭਦਰ ਨੂੰ ਇਸ ਦਾ ਕੋਈ ਪਤਾ ਨਹੀਂ ਸੀ ਅਤੇ ਨਾਲ ਇਸ ਵਿਚ ਗੁਪਤਿਆਂ ਤੇ ਮਲੇਛਾਂ ਦਾ ਜ਼ਿਕਰ ਆਉਂਦਾ ਹੈ। ਇਸ ਵਿਚ ਕਿਹਾ ਗਿਆ ਹੈ : ਦੱਖਣੀ ਭਾਰਤ ਦੇ ਵੇਡਾਲੀ ਵਿਚ ਜਨਮੇ ਇਕ ਮਹਾਨ ਭਿਕਸ਼ੂ "ਨਾਗਾਹਵੇ" ਨੇ ਹੋਂਦ ਅਤੇ ਅਣਹੋਂਦ ਬਾਰੇ ਅੱਤਪੱਖੀ ਵਿਚਾਰਾਂ ਦਾ ਅੰਤ ਕਰ ਦਿਤਾ, ਮਹਾਯਾਨ ਨੂੰ ਬੁੱਧ ਦੀ ਸਿਖਿਆ ਵਜੋਂ ਵਖਾਣਿਆਂ, ਆਤਮਕ ਪ੍ਰਾਪਤੀ ਦੀ ਉੱਚੀ ਪੱਧਰ ਨੂੰ ਪਹੁੰਚਿਆ ਅਤੇ ਮੌਤ ਮਗਰੋਂ ਸੁਖਾਵਤੀ ਸਵਰਗ ਵਿਰ ਚਲਾ ਗਿਆ। ਜਿਥੇ ਚੀਨੀ ਰੂਪਾਂਤਰਾਂ ਵਿਚ ਕੋਈ ਤਾਰੀਖ਼ ਨਹੀਂ ਦਿਤੀ ਗਈ, ਉਥੇ ਉਪਲਬਧ ਸੰਸਕ੍ਰਿਤ ਪਾਠ ਵਿਚ ਲਿਖਿਆ ਹੈ ਕਿ ਉਸ ਦਾ ਜਨਮ ਬੁੱਧ ਦੀ ਮੌਤ ਤੋਂ 400 ਸਾਲ ਮਗਰੋਂ ਹੋਇਆ ਅਤੇ ਉਹ 600 ਸਾਲ ਜੀਵਿਆ। ਤਿੱਬਤੀ ਪੁਸਤਕਾਂ ਵਿਚ ਇਕ ਹੋਰ ਵਿਅਕਤੀ "ਨਾਗਾਹਵੇ" ਦਾ ਜ਼ਿਕਰ ਮਿਲਦਾ ਹੈ, ਇਸ ਵਾਸਤੇ ਸ਼ੱਕ ਪੈਦਾ ਹੁੰਦਾ ਹੈ ਕਿ ਇਸ ਧਰਮ-ਗ੍ਰੰਥ ਵਿਚ ਆਇਆ ਜ਼ਿਕਰ ਨਾਗਾਰਜੁਨ ਦਾ ਹੀ ਹੈ। ਪਰ ਅਸੀਂ ਇਸ ਦੇ ਅਨੁਵਾਦਕਾਂ ਉਤੇ ਭਰੋਸਾ ਕਰ ਸਕਦੇ ਹਾਂ ਜਿਨ੍ਹਾਂ ਨੇ ਇਸ ਨੂੰ ਉਸੇ ਦਾ ਹਵਾਲਾ ਮੰਨਿਆਂ ਹੈ। (3) ਮੰਜੂਸ੍ਰੀ ਮੂਲਕਲਪਾ ਅਨੁਸਾਰ ਬੁੱਧ ਦੀ ਮ੍ਰਿਤੂ ਤੋਂ 400 ਸਾਲ ਬਾਅਦ, "ਨਾਗਾਹਵੇ" ਨਾਂ ਦਾ ਇਕ ਭਿਕਸ਼ੂ ਹੋਇਆ, 600 ਸਾਲ ਤਕ ਜਿਊਂਦਾ ਰਿਹਾ ਅਤੇ ਉਸ ਨੇ ਉੱਚੀ ਆਤਮਿਕ ਪੱਧਰ ਪ੍ਰਾਪਤ ਕੀਤੀ ਅਤੇ ਬੁੱਧਮੱਤ ਦਾ ਬੜਾ ਹਿੱਤ ਕੀਤਾ। ਉਹ ਬੜੀ ਮਹਾਨ ਆਤਮਾ ਸੀ, ਵੱਖ ਵੱਖ ਵਿਗਿਆਨਾਂ ਵਿਚ ਪ੍ਰਬੀਨ ਅਤੇ ਮਯੂਰ ਵਿਦਿਆ ਵਿਚ ਨਿਪੁੰਨ।

ਉਸ ਨੇ ਨਿਸਵਭਾਵਅਰਥ ਦੇ ਸੱਤ ਨੂੰ ਉਜਾਗਰ ਕੀਤਾ। ਮੌਤ ਤੋਂ ਮਗਰੋਂ ਉਹ ਸੁਖਾਵਤੀ ਸਵਰਗ ਵਿਚ ਗਿਆ ਅਤੇ ਅਖ਼ੀਰ ਉਹ ਬੁੱਧ ਬਣ ਜਾਏਗਾ। ਸਪੱਸ਼ਟ ਹੈ ਕਿ ਦੋਵਾਂ ਰਚਨਾਵਾਂ ਵਿਚ ਇਕੋ ਹੀ ਵਿਅਕਤੀ ਦਾ ਜ਼ਿਕਰ ਹੈ, ਅਤੇ ਕਿਉਂਕਿ ਦੋਵ੍ਹਾਂ ਵਿਚ ਜ਼ਿਕਰ ਹੈ ਕਿ ਮਾਧਿਅਮਿਕਾ ਦਰਸ਼ਨ ਦੀ ਬੁਨਿਆਦ ਉਸੇ ਨੇ ਹੀ ਰੱਖੀ, ਇਸ ਲਈ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਇਹ ਜ਼ਿਕਰ ਨਾਗਾਰਜੁਨ ਦਾ ਹੀ ਹੈ। ਆਪਣੇ ਅਜੋਕੇ ਰੂਪ ਵਿਚ ਇਹ ਆਖ਼ਰੀ ਧਰਮ-ਗ੍ਰੰਥ 7ਵੀਂ ਜਾਂ 8ਵੀਂ ਸਦੀ ਵਿਚ ਤਿਆਰ ਹੋਇਆ, ਅਤੇ ਇਕ ਹੋਰ ਰੂਪ ਵਿਚ 900 ਤੇ 1000 ਈਸਵੀ ਵਿਚ ਚੀਨੀ ਭਾਸ਼ਾ ਵਿਚ ਅਨੁਵਾਦਿਆ ਗਿਆ ਅਤੇ 11ਵੀਂ ਸਦੀ ਵਿਚ ਤਿਬਤੀ ਭਾਸ਼ਾ ਵਿਚ। ਬਾਅਦ ਦੀ ਸਾਰੀ ਦੀ ਸਾਰੀ ਤਿਬਤੀ ਇਤਿਹਾਸਕ ਪਰੰਪਰਾ ਦਾ ਇਹ ਮੁੱਖ ਸੋਮਾ ਹੈ। (4) ਮਹਾਮਾਯਾ ਸੂਤਰ **ਵਿਚ** ਕਿਹਾ ਗਿਆ ਹੈ ਕਿ ਬੁੱਧ ਦੀ ਮੌਤ ਦੇ 700 ਸਾਲ ਮਗਰੋਂ ਭਿਕਸ਼ੂ ਨਾਗਾਰਜੁਨ ਦਾ ਜਨਮ ਹੋਇਆ, ਉਸ ਨੇ ਝੂਠੀਆਂ ਧਾਰਨਾਵਾਂ ਮਿਟਾਈਆਂ ਅਤੇ ਧਰਮ ਦਾ ਝੰਡਾ ਉਚਾ ਚੁਕਿਆ।[78] (5) ਮਹਾਭੇਰੀ ਸੂਤਰ ਵਿਚ ਵੀ ਉਸ ਦੀ ਉਚੀ ਆਤਮਕ ਪ੍ਰਾਪਤੀ ਦਾ ਜ਼ਿਕਰ ਆਇਆ ਹੈ।[79] ਅਤੇ ਕਿਉਂਕਿ ਸ਼ਾਂਤੀ ਦੇਵ ਦੇ ਸਿਕਸ਼ਾਸਮੁੱਚੇ ਵਿਚ ਜਾਂ ਮਹਾਵਿਉਤਪਤੀ ਵਿਚ, ਕਿਸੇ ਵਿਚ ਵੀ ਦਿਤੇ ਮਹਾਯਾਨ ਧਰਮ ਗ੍ਰੰਥਾਂ ਦੇ ਨਾਵਾਂ ਵਿਚ ਪਿਛਲੀਆਂ ਦੋਹਾਂ ਦਾ ਜ਼ਿਕਰ ਨਹੀਂ ਆਇਆ, ਇਸ ਲਈ ਇਹ ਪ੍ਰਮਾਣਿਕ ਨਹੀਂ ਹੋ ਸਕਦੀਆਂ। ਇਹਨਾਂ ਸਭਨਾਂ ਧਰਮ-ਗ੍ਰੰਥਾਂ ਵਿਚ, ਇਹ ਦੱਸ ਦਿਤਾ ਜਾਏ, ਨਾਗਾਰਜੁਨ ਦਾ ਜ਼ਿਕਰ ਪੇਸ਼ੀਨਗੋਈਆਂ ਦੇ ਰੂਪ ਵਿਚ ਆਇਆ ਹੈ।

ਨਾਗਾਰਜੁਨ ਬਾਰੇ ਜੋ ਕੁਝ ਤਿੱਬਤੀਆਂ ਨੇ ਲਿਖਿਆ ਉਸ ਦਾ ਆਧਾਰ ਤੇ ਉਸ ਤੋਂ ਪਹਿਲਾਂ ਦੇ ਹੋਣ ਕਾਰਨ, ਇਹ ਧਰਮ-ਗ੍ਰੰਥ ਨਿਰਸੰਦੇਹ ਵਧੇਰੇ ਭਰੋਸੇਯੋਗ ਹਨ। ਮਹਾਯਾਨ ਪਰੰਪਰਾ ਵਿਚ ਪੰਜਵੀਂ ਸਦੀ ਤਕ ਜੋ ਉਸ ਨੂੰ ਉਚ ਸਥਾਨ ਪ੍ਰਾਪਤ ਸੀ ਇਹ ਉਸ ਦਾ ਪ੍ਰਮਾਣ ਹਨ। ਉਹ : (ੳ) ਇਕ ਦੱਖਣ ਭਾਰਤੀ, (ਅ) ਮਾਧਿਅਮਿਕਾ ਜਾਂ ਸੂਨਯਵਾਦ ਦਾ ਪਹਿਲਾ ਮਹਾਨ ਗੁਰੂ, (ੲ) ਇਕ ਸਰਬਪੱਖੀ ਵਿਦਵਾਨ (ਸ) ਉਚ ਆਤਮਿਕ ਪ੍ਰਾਪਤੀ ਵਾਲੀ, ਅਤੇ (ਹ) ਇਕ ਐਸੀ ਸ਼ਖ਼ਸੀਅਤ ਸੀ ਜਿਹੜੀ ਪੰਜਵੀਂ ਸਦੀ ਤਕ ਉਦਾਹਰਣੀ ਬਣ ਗਈ ਅਤੇ ਜਿਸ ਦਾ ਨਾਂ ਲੋਕਾਂ ਦੀ ਜ਼ਬਾਨ 'ਤੇ ਸੀ। ਇਹ ਕੁਝ ਤੱਥ ਹਨ ਜਿਹੜੇ ਅਸੀਂ ਧਰਮ-ਗ੍ਰੰਥਾਂ ਤੋਂ ਇਕੱਤਰ ਕਰ ਸਕਦੇ ਹਾਂ।

(ਸ) **ਹੁਣ ਅਸੀਂ ਚੌਥੀ ਪ੍ਰਕਾਰ ਦੇ ਸਰੋਤਾਂ ਵੱਲ ਆਉਂਦੇ ਹਾਂ :** (1) ਜਾਪਦਾ ਹੈ ਕਿ ਕੁਮਾਰਜੀਵ ਨੇ ਨਾਗਾਰਜੁਨ ਦੀ ਭਾਰਤੀ ਜੀਵਨੀ ਦਾ ਚੀਨੀ ਵਿਚ ਮੌਖਿਕ ਅਨੁਵਾਦ ਪੇਸ਼ ਕੀਤਾ ਜਿਹੜਾ ਮਗਰੋਂ ਉਸ ਦੇ ਚੇਲਿਆਂ ਨੇ ਲਿਖ ਲਿਆ। ਇਸ ਵਾਸਤੇ, ਇਹ ਚੀਨੀ ਜੀਵਨੀ ਉਸ ਦੇ ਚੇਲਿਆਂ ਦੁਆਰਾ ਕਲਮਬੰਦ ਕੀਤਾ ਕੁਮਾਰਜੀਵ ਦਾ ਬਿਰਤਾਂਤ ਸੀ।[80] ਇਹ ਸਭ ਤੋਂ ਪਹਿਲਾਂ 972 ਈਸਵੀ ਵਿਚ

ਚੀਨ ਵਿਚ ਛਪਿਆ, 11ਵੀਂ ਸਦੀ ਵਿਚ ਸੋਧਿਆ ਤੇ ਕੋਰੀਆ ਵਿਚ ਪ੍ਰਕਾਸ਼ਤ ਹੋਇਆ, 1239 ਈਸਵੀ ਵਿਚ ਇਕ ਵਾਰੀ ਫੇਰ ਪੂਰੀ ਤਰ੍ਹਾਂ ਸੋਧਿਆ ਤੇ ਚੀਨ ਵਿਚ ਪ੍ਰਕਾਸ਼ਤ ਹੋਇਆ ਅਤੇ ਬਾਅਦ ਵਿਚ ਮਾਮੂਲੀ ਅਦਲਾ-ਬਦਲੀਆਂ ਨਾਲ ਦੋ ਵਾਰੀ ਛਪਿਆ।[81] ਇਸ ਵਾਸਤੇ ਕੁਮਾਰ ਜੀਵ ਦੀ ਜੀਵਨੀ ਦੇ ਅਜੋਕੇ ਚੀਨੀ ਸੰਸਕਰਣਾਂ ਵਿਚ ਸਾਨੂੰ ਮੁੱਢਲਾ ਪ੍ਰਮਾਣਿਕ ਪਾਠ ਪ੍ਰਾਪਤ ਨਹੀਂ। ਬੜਾ ਚਿਰ ਹੋਇਆ, ਇਵਾਨ ਵਾਸਿਲਜਿਊ ਨੇ 'ਬੁੱਧਮਤ', ਭਾਗ ਪਹਿਲਾ, ਵਿਚ ਇਸ ਦਾ ਸੰਖੇਪ ਸਾਰ ਦਿਤਾ ਸੀ ਤੇ ਫੇਰ 1923 ਵਿਚ ਵਾਲੇਸਰ ਨੇ ਆਪਣੇ ਪੱਤਰ ਵਿਚ ਢੁਕਵਾਂ ਸਾਰ ਛਾਪਿਆ ਸੀ ਤੇ ਇਸ ਦਾ ਆਲੋਚਨਾਤਮਕ ਮੁਲੰਕਣ ਕੀਤਾ ਸੀ। (2) ਭਾਰਤ ਵਿਚ ਆਏ ਪ੍ਰਸਿੱਧ ਯਾਤਰੀ (596-664) ਹਿਊਨ ਸਾਂਗ ਨੇ ਆਪਣੇ ਅਭਿਲੇਖ (Records) ਦੇ 8ਵੇਂ ਅਤੇ 10ਵੇਂ ਅਧਿਆਇ ਵਿਚ ਨਾਗਾਰਜੁਨ ਦੇ ਜੀਵਨ ਸੰਬੰਧੀ ਬਹੁਤ ਸਾਰੀ ਸਮੱਗਰੀ ਪੇਸ਼ ਕੀਤੀ ਹੈ। ਕੁਮਾਰ ਜੀਵ ਦੇ ਬਿਰਤਾਂਤ ਦੇ ਮੁਕਾਬਲੇ ਇਹ ਘੱਟ ਦੰਦ-ਕਥਾਵੀ ਹੈ। ਇਸ ਤੋਂ ਇਲਾਵਾ, ਕੁਮਾਰ ਜੀਵ ਵਾਲਾ ਬਿਰਤਾਂਤ ਕਿਉਂਕਿ ਉਸ ਦਾ ਆਪਣਾ ਲਿਖਿਆ ਹੋਇਆ ਨਹੀਂ ਅਤੇ ਉਸ ਵਿਚ ਕਈ ਵਾਰੀ ਸੋਧ ਸੁਧਾਈਆਂ ਵੀ ਹੋਈਆਂ ਹਨ, ਇਸ ਲਈ ਜਿਥੇ ਦੋਹਾਂ ਵਿਚ ਅੰਤਰ ਹੈ ਉਥੇ ਹਿਊਨ ਸਾਂਗ ਵਾਲੇ ਉਤੇ ਭਰੋਸਾ ਕਰਨਾ ਵਧ ਸੁਰੱਖਿਅਤ ਹੈ। ਹਿਊਨ ਸਾਂਗ ਦੇ ਕਥਾ; ਵਾਲੇਸਰ ਨੇ ਲਿਖਿਆ ਹੈ, "ਦਰਸਾਉਂਦੇ ਹਨ ਕਿ ਉਹ ਕਿਸੇ ਹੱਡ ਮਾਸ ਵਾਲੇ ਬੰਦੇ ਦੀਆਂ ਯਾਦਾਂ ਉਤੇ ਆਧਾਰਿਤ ਹਨ ਭਾਵੇਂ ਇਹਨਾਂ ਵਿਚ ਵੀ ਦੰਦਕਥਾਵੀ ਲੱਛਣਾਂ ਦੀ ਘਾਟ ਨਹੀਂ।[82] 1905 ਵਿਚ ਟੀ. ਵਾਟਰਸ ਨੇ 'ਭਾਰਤ ਵਿਚ ਯੁਆਨ ਚਵਾਂਗ ਦੀ ਯਾਤਰਾ ਬਾਰੇ' ਦੀ ਦੂਜੀ ਜਿਲਦ ਵਿਚ ਹਿਊਨ ਸਾਂਗ ਦੀ ਸਮੱਗਰੀ ਦਾ ਆਲੋਚਨਾਤਮਕ ਟਿਪਣੀ ਸਮੇਤ ਸ਼ਾਨਦਾਰ ਖੁਲਾਸਾ ਪੇਸ਼ ਕੀਤਾ ਹੈ। 1883 ਵਿਚ ਬੇਲ ਨੇ ਅਭਿਲੇਖ (Records) ਦਾ ਅਨੁਵਾਦ ਕੀਤਾ ਸੀ। ਚੀਨੀ ਤ੍ਰਿਪਿਟਕਾ ਵਿਚ ਕਈ ਲਿਖਤਾਂ ਬੁੱਧਮਤ ਦੇ ਸੂਸ ਸ਼ੀਹ (Patriarchs) ਦੀਆਂ ਅਨੁਕ੍ਰਮ ਸੂਚੀਆਂ ਪੇਸ਼ ਕਰਦੀਆਂ ਹਨ ਅਤੇ ਚੀਨੀ ਬੁਧਮੱਤ ਦੀ ਹਰ ਪਰਪਾਟੀ ਦੀ ਆਪਣੀ ਸੂਚੀ ਹੈ, ਪਰ ਬਹੁਤੀਆਂ ਪਰਪਾਟੀਆਂ ਅਨੁਸਾਰ ਕੇਵਲ 24 ਸੂਸ ਸ਼ੀਹ ਹੀ ਸਨ। ਹੋ ਸਕਦਾ ਹੈ ਕਿ 24 ਅਵਤਾਰਾਂ, 24 ਬੁੱਧਾਂ ਅਤੇ 24 ਸਿੱਧਾਂ ਵਾਂਗ, ਇਹ ਮਿਥਿਹਾਸਕ ਗਿਣਤੀ ਹੀ ਹੋਵੇ ਅਤੇ ਬਹੁਤ ਮੁਮਕਿਨ ਹੈ ਕਿ ਭਾਰਤੀ ਬੁੱਧ ਮੱਤ ਵਿਚ ਸੂਸ ਸ਼ੀਹ ਦੀ ਕੋਈ ਸੰਸਥਾ ਹੀ ਨਹੀਂ ਸੀ। ਕੁਝ ਵੀ ਹੈ, "ਫੂ-ਫਾ-ਸਾਂਗ-ਬਿਨ-ਯੁਆਨ-ਚਿੰਗ" ਦੀ ਇਕ ਰਚਨਾ, ਜਿਹੜੀ "ਧਰਮ ਪਿਟਕਾ ਸੂਤਰ" ਉਤੇ ਆਧਾਰਿਤ ਹੋਣ ਦਾ ਦਾਅਵਾ ਕਰਦੀ ਹੈ, ਨੇ ਬਹੁਤ ਪ੍ਰਮਾਣਿਕਤਾ ਪ੍ਰਾਪਤ ਕਰ ਲਈ ਸੀ। ਕਿਉਂਕਿ ਇਸ ਦਾ ਸੰਸਕ੍ਰਿਤ ਮੂਲ ਪ੍ਰਾਪਤ ਨਹੀਂ ਅਤੇ ਕਿਉਂਕਿ ਤਿਬਤੀ ਪ੍ਰਮਾਣਿਕ ਗ੍ਰੰਥਾਂ ਵਿਚ ਇਸ ਦਾ ਜ਼ਿਕਰ ਨਹੀਂ, ਇਸ ਲਈ ਸ਼ਾਇਦ ਇਹ ਛੇਵੀਂ ਸਦੀ ਦਾ ਇਕ ਚੀਨੀ ਸੰਕਲਨ ਹੀ ਹੈ।[83] ਇਸ ਅਨੁਸਾਰ, ਨਾਗਾਰਜੁਨ 13ਵਾਂ ਸੂਸ ਸ਼ੀਹ ਸੀ, 12ਵਾਂ ਕਪੀਮਾਲ ਅਤੇ

14ਵਾਂ ਆਰਿਆਦੇਵ ਸੀ। ਪਰੰਤੂ ਇਸ ਸੂਚੀ ਦੀ ਮਹੱਤਤਾ ਹੈ ਕਿਉਂਕਿ ਇਹ ਮੁੱਢਲੀ ਹੈ ਅਤੇ ਸਾਡੇ ਦਰਸ਼ਨਵੇਤਾਂ ਨੂੰ ਇਹਨਾਂ ਦੋ ਵਿਅਕਤੀਆਂ ਨਾਲ ਸੰਬੰਧਿਤ ਕਰਦੀ ਹੈ ਜਿਨ੍ਹਾਂ ਦੀਆਂ ਰਚਨਾਵਾਂ ਚੀਨੀ ਤੇ ਤਿਬਤੀ ਪ੍ਰਮਾਣਿਕ ਗ੍ਰੰਥਾਂ ਵਿਚ ਸਾਂਭੀਆਂ ਹੋਈਆਂ ਹਨ। ਅਜਿਹੀਆਂ ਸੂਚੀਆਂ ਕਈ ਹਨ ਅਤੇ ਜਿਥੇ ਬਹੁਤੀਆਂ ਵਿਚ ਨਾਗਾਰਜੁਨ ਦਾ ਨਾਂ ਸ਼ਾਮਲ ਹੈ, ਕਈਆਂ ਵਿਚ (ਮਿਸਾਲ ਵਾਸਤੇ ਸਰਵਾਸਤੀ ਵਾਦਨਾ) ਉਸ ਦਾ ਨਾਂ ਨਹੀਂ। (3) ਹੂਈ-ਯੁਆਨ (334-416 ਈਸਵੀ) ਨੇ, ਜਿਹੜਾ ਕੁਮਾਰ ਜੀਵ ਦਾ ਪੈਰੋਕਾਰ ਸੀ ਤੇ ਉਸ ਨਾਲ ਪੱਤਰ-ਵਿਹਾਰ ਰਖਦਾ ਸੀ, ਮਹਾਪ੍ਰਗਿਆਪਰਮਿਤਾ ਸ਼ਾਸਤ੍ਰ ਦਾ ਸੰਖੇਪ ਰੂਪ ਤਿਆਰ ਕੀਤਾ ਅਤੇ ਇਸ ਦੀ ਭੂਮਿਕਾ ਲਿਖੀ। ਇਸ ਵਿਚ ਉਸ ਨੇ ਨਾਗਾਰਜੁਨ ਦੀ ਜੀਵਨੀ ਦਾ ਸੰਖੇਪ ਸਾਰ ਦਿੱਤਾ ਸੀ। ਰੌਬਿਨਸਨ ਨੇ ਆਪਣੀ ਪੁਸਤਕ ਵਿਚ ਇਸ ਭੂਮਿਕਾ ਦਾ ਅਨੁਵਾਦ ਪੇਸ਼ ਕੀਤਾ ਹੈ। (4) 1151 ਈਸਵੀ ਵਿਚ ਤਿਆਰ ਕੀਤੀ ਗਈ, ਫਾ-ਯੂਨ ਦੀ ਸੰਸਕ੍ਰਿਤੀ ਦੇ ਸੰਕੇਤ ਸ਼ਬਦਾਂ ਦੀ ਡਿਕਸ਼ਨਰੀ (ਫਾਨ-ਈ-ਮਿੰਗ-ਈ-ਦੀ) ਵਿਚ ਮੂਲ ਭਾਰਤੀ ਜੀਵਨੀ ਦਾ ਇਕ ਸੰਖੇਪ ਸਾਰ ਦਿਤਾ ਗਿਆ ਹੈ। ਵਾਲੇਸਰ ਦੇ ਪੱਤਰ ਵਿਚ ਇਸ ਦਾ ਅਨੁਵਾਦ ਪ੍ਰਾਪਤ ਹੈ।

ਅਗਲੇ ਕਾਂਡ ਵਿਚ ਉਸ ਦੇ ਜੀਵਨ ਦਾ ਬਿਰਤਾਂਤ ਪੇਸ਼ ਕੀਤਾ ਗਿਆ ਹੈ ਜਿਹੜਾ ਮੁਖ ਰੂਪ ਵਿਚ ਚੀਨੀ ਸਰੋਤਾਂ ਉਤੇ ਆਧਾਰਿਤ ਹੈ।

# 2. ਉਸਦਾ ਜੀਵਨ

**ਸਮਾਜਿਕ ਵਾਤਾਵਰਣ** : ਪੂਰੀ ਦੂਜੀ ਸਦੀ ਤੋਂ ਲੈ ਕੇ 218 ਈਸਵੀ ਤੱਕ ਦਾ ਪੂਰਾ ਸਮਾਂ ਦਕਸ਼ਿਨ ਪੱਥ ਉਤੇ ਸਤਵਾਹਨਾਂ ਨੇ ਰਾਜ ਕੀਤਾ ਜਿਹੜੇ ਘੱਟੋ ਘੱਟ ਪੂਰਵ ਈਸਾ ਤੋਂ ਇਸ ਧਰਤੀ ਦੀ ਸਭ ਤੋਂ ਵੱਡੀ ਸ਼ਕਤੀ ਸਨ। ਮੋਟੇ ਤੌਰ ਤੇ ਇਸ ਇਲਾਕੇ ਵਿਚ ਬਹੁਤ ਸਾਰਾ ਮੱਧ ਪ੍ਰਦੇਸ਼, ਮਹਾਂਰਾਸ਼ਟਰ ਅਤੇ ਆਂਧਰਾ ਪ੍ਰਦੇਸ਼, ਦੱਖਣੀ ਉੜੀਸਾ ਦਾ ਇਕ ਭਾਗ ਅਤੇ ਕਰਨਾਟਕ ਦਾ ਉਹ ਹਿੱਸਾ ਸ਼ਾਮਲ ਸੀ ਜਿਹੜਾ ਦੱਖਣ ਦੀ ਪਠਾਰ ਵਿਚ ਆਉਂਦਾ ਹੈ। ਸਮੇਂ ਸਮੇਂ ਸਤਵਾਹਨਾਂ ਕੋਲੋਂ ਇਸ ਵਿਸ਼ਾਲ ਇਲਾਕੇ ਦੇ ਕਈ ਭਾਗ ਖੁਸ ਜਾਂਦੇ ਅਤੇ ਮੁੜ ਪ੍ਰਾਪਤ ਹੋ ਜਾਂਦੇ ਰਹੇ ਅਤੇ ਕਦੇ ਕਦੇ ਉਹਨਾਂ ਦੀ ਹਕੂਮਤ ਦੂਰ ਉੱਤਰ ਵਿਚ ਅਤੇ ਦੱਖਣ ਵਿਚ ਕਾਂਚੀ ਪੁਰਮ ਅਤੇ ਕੁੱਡਾਲੌਰ ਤੱਕ ਫੈਲ ਜਾਂਦੀ ਅਤੇ ਫੇਰ ਸੁੰਘੜ ਜਾਂਦੀ। ਇਸ ਸਦੀ ਵਿਚ ਧੁਰ ਦੱਖਣ ਵਿਚ ਪ੍ਰਸਿੱਧ ਤੇ ਪ੍ਰਾਚੀਨ ਤ੍ਰੈਰਾਜਯ–ਚੇਰਾ, ਚੋਲਾ ਅਤੇ ਪਾਂਡਯ ਰਾਜ ਵਧ ਫੁਲ ਰਹੇ ਸਨ। ਦਰਾਵੜ ਦੇਸ ਵਾਸਤੇ ਇਹ ਸੰਗਮ ਦਾ ਮਹਾਨ ਯੁੱਗ ਸੀ। ਪੱਛਮੀ ਭਾਰਤ ਵਿਚ ਸਕਿਥੀਅਨ ਜਾਂ ਸਾਕ ਕਦੇ ਵੱਧ ਕਦੇ ਘੱਟ ਖ਼ੁਸ਼ਹਾਲੀ ਨਾਲ ਰਾਜ ਕਰ ਰਹੇ ਸਨ, ਅਤੇ ਸਦੀ ਦੇ ਅੱਧ ਵਿਚ ਥੋੜ੍ਹੇ ਚਿਰ ਵਾਸਤੇ ਨਰਮਦਾ ਵਾਦੀ ਅਤੇ ਪੱਛਮੀ ਰਾਜਸਥਾਨ ਉਤੇ ਵੀ ਉਹਨਾਂ ਦਾ ਝੰਡਾ ਝੁਲ ਗਿਆ ਸੀ। ਉਤਰ ਵਿਚ ਯੂਏਹ–ਚੀ ਜਾਂ ਕੁਸ਼ਾਨ, ਜਿਨ੍ਹਾਂ ਨੇ ਇਸ ਸਦੀ ਦੇ ਅੱਧ ਤਕ ਬੜੇ ਗੌਰਵ ਨਾਲ ਰਾਜ ਕੀਤਾ, ਪਿਛੋਂ ਹੌਲੀ ਹੌਲੀ ਉਤਰ ਪੱਛਮੀ ਸਰਹੱਦੀ ਇਲਾਕੇ ਵਿਚ ਧੱਕ ਦਿਤੇ ਗਏ। ਫਲਸਰੂਪ ਗੰਗਾ ਜਮਨਾ ਵਾਦੀ ਵਿਚ ਜਿਹੜਾ ਸੱਤਾ ਦਾ ਖਲਾਅ ਪੈਦਾ ਹੋਇਆ ਉਹ ਭਾਰ ਸ਼ਿਵ ਜਾਂ ਨਾਗ ਰਾਜਿਆਂ ਨੇ ਭਰਿਆ ਜਿਹੜੇ ਸਮਾਂ ਪਾ ਕੇ

ਮਧ ਭਾਰਤ ਵਿਚ ਪ੍ਰਬਲ ਸ਼ਕਤੀ ਬਣ ਕੇ ਉਭਰੇ ਸਨ। ਪੂਰਬ ਵਿਚ ਕੋਈ ਸਾਮੰਤੀ ਸੱਤਾ ਨਹੀਂ ਸੀ, ਅਤੇ ਸਥਿਤੀ ਨੇ ਗਣਰਾਜੀ ਲਿੱਛਾਵੀਆਂ ਨੂੰ ਸਿਰ ਚੁੱਕਣ ਤੇ ਮਹੱਤਤਾ ਪ੍ਰਾਪਤ ਕਰਨ ਦਾ ਮੌਕਾ ਪ੍ਰਦਾਨ ਕੀਤਾ। ਇਸ ਦੌਰ ਵਿਚ ਦਕਸ਼ਿਨ ਪੱਥ ਅਤੇ ਦਰਾਵੜ ਦੇਸ਼ ਦੇ ਯੂਨਾਨੀ—ਰੋਮਨ ਜਗਤ, ਦੱਖਣ ਪੂਰਬ ਏਸ਼ੀਆ ਤੇ ਚੀਨ ਨਾਲ ਵਿਸ਼ਾਲ ਪੈਮਾਨੇ ਦੇ ਸਮੁੰਦਰੀ ਵਪਾਰਕ ਤੇ ਸਭਿਆਚਾਰਕ ਸੰਬੰਧ ਸਨ। ਇਸੇ ਤਰ੍ਹਾਂ ਮੱਧ ਏਸ਼ੀਆ ਤੇ ਪੱਛਮੀ ਏਸ਼ੀਆ ਨਾਲ ਵੀ ਬੜੀ ਸਰਗਰਮ ਤੇ ਨਿਰੰਤਰ ਵਪਾਰਕ ਤੇ ਸਭਿਆਚਾਰਕ ਲੈਣ-ਦੇਣ ਸੀ। ਵਪਾਰ ਇਸ ਯੁੱਗ ਦਾ ਸੁਭਾ ਸੀ, ਜਿਸ ਵਿਚ ਸਮੁੰਦਰੀ ਵਣਜ ਅਤੇ ਵਪਾਰੀ ਜਮਾਤ ਤੇ ਸ਼ਹਿਰਾਂ ਦੀ ਵਧ ਰਹੀ ਖ਼ੁਸ਼ਹਾਲੀ ਅਹਿਮ ਰਚਨਾਕਾਰੀ ਸ਼ਕਤੀਆਂ ਸਨ। ਇਸ ਦੌਰ ਵਿਚ ਉਹਨਾਂ ਦੀ ਉਦਾਰਤਾ ਤੋਂ ਕੁਦਰਤੀ ਹੀ, ਬੁੱਧ ਮੱਤ ਨੂੰ ਲਾਭ ਹੋਇਆ ਜਿਹੜਾ ਸ਼ੁਰੂ ਤੋਂ ਹੀ ਭਾਵੇਂ ਨਿਰੋਲ ਨਾ ਸਹੀ ਪ੍ਰਮੁੱਖ ਤੌਰ ਤੇ ਧਨੀ ਵਪਾਰੀਆਂ ਅਤੇ ਸ਼ਹਿਰੀ ਉਚਵਰਗ ਦਾ ਧਰਮ ਸੀ। ਇਥੇ ਇਹ ਦੱਸਣ ਦੀ ਲੋੜ ਨਹੀਂ ਕਿ ਯੂਨਾਨੀ ਸਭਿਆਚਾਰ ਨਾਲ ਉਤਰੀ ਭਾਰਤ ਦਾ ਸੰਬੰਧ ਬਹੁਤ ਪੁਰਾਣਾ ਸੀ, ਅਤੇ ਇਕ ਪਾਸੇ ਉਤਰੀ ਭਾਰਤ ਅਤੇ ਦੂਜੇ ਪਾਸੇ ਰੋਮ, ਪੱਛਮੀ ਤੇ ਮੱਧ ਏਸ਼ੀਆ ਅਤੇ ਚੀਨ ਵਿਚਕਾਰ ਵਪਾਰ ਤੇ ਵਿਚਾਰਾਂ ਦਾ ਆਦਾਨ ਪ੍ਰਦਾਨ ਕੋਈ ਮਾਮੂਲੀ ਪੱਧਰ ਦਾ ਨਹੀਂ ਸੀ। ਪਰ ਈਸਵੀ ਸੰਮਤ ਦੀਆਂ ਮੁੱਢਲੀਆਂ ਸਦੀਆਂ ਵਿਚ ਇਹ ਦਕਸ਼ਿਨ ਪੱਥ ਤੇ ਦਰਾਵੜ ਦੇਸ਼ ਹੀ ਸੀ ਜਿਹੜੇ ਆਪਣੀ ਰਾਜਨੀਤਕ ਸੁਤੰਤਰਤਾ ਨੂੰ ਨਿਰਵਿਘਨ ਕਾਇਮ ਰੱਖਦਿਆਂ ਅਤੇ ਰਾਜਨੀਤਕ ਸਥਿਰਤਾ ਮਾਣਦਿਆਂ ਬਾਹਰ ਦੇ ਸੰਸਾਰ ਨਾਲ ਵਿਚਾਰਾਂ ਦਾ ਆਦਾਨ ਪ੍ਰਦਾਨ ਅਤੇ ਤਜਾਰਤ ਕਰਨ ਵਿਚ ਅਤੇ ਚਿੰਤਨ ਤੇ ਕਲਾਤਮਕ ਪ੍ਰਗਟਾ ਦੀਆਂ ਨਵੀਆਂ ਵਿਧੀਆਂ ਸਿਰਜਣ ਵਿਚ ਵਧੇਰੇ ਸਰਗਰਮ ਹੋ ਸਕਦੇ ਸਨ। ਅਜਿਹਾ ਸੀ ਸਮਾਜਿਕ ਵਾਤਾਵਰਣ ਜਿਸ ਵਿਚ ਨਾਗਾਰਜੁਨ ਦਾ ਜਨਮ ਹੋਇਆ।

**ਜਨਮ ਤੇ ਵਿਦਿਆ :** ਉਸ ਦਾ ਜਨਮ ਦਕਸ਼ਿਨ ਪੱਥ ਵਿਚ ਇਕ ਬ੍ਰਾਹਮਣ ਪਰਿਵਾਰ ਵਿਚ ਹੋਇਆ। ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ, 443-513 ਈਸਵੀ ਦੀ ਇਕ ਕਿਰਤ ਵਿਚ ਵੇਡਾਲੀ ਨੂੰ ਉਸ ਦਾ ਜਨਮ ਸਥਾਨ ਦੱਸਿਆ ਗਿਆ ਹੈ, ਪਰ ਰਤਾ ਕੁ ਪਹਿਲਾ ਦੀ ਪਰ ਵਧੇਰੇ ਸੰਦੇਹਪੂਰਨ ਇਕ ਰਚਨਾ ਵਿਚ ਕਿਹਾ ਗਿਆ ਹੈ ਕਿ ਉਸ ਦਾ ਜਨਮ ਸਥਾਨ ਕੁਸਮਮਾਲਾ ਸੀ। ਜਿਥੇ 8ਵੀਂ ਸਦੀ ਦੀ ਇਕ ਮੁਕੱਦਸ ਤਿਬਤੀ ਕਿਰਤ ਨੇ ਵੇਡਾਲੀ ਨੂੰ ਵਿਦੇਹਾ ਨਾਲ ਖਲਤ ਮਲਤ ਕਰ ਲਿਆ ਜਾਪਦਾ ਹੈ, ਉਥੇ 14ਵੀਂ ਸਦੀ ਦੇ ਇਕ ਤਿਬਤੀ "ਇਤਿਹਾਸ" ਨੇ ਗ਼ਲਤੀ ਨਾਲ ਇਸ ਨੂੰ ਵਿਦਰਭਾ ਨਾਲ ਜੋੜ ਦਿਤਾ ਅਤੇ ਇਸ ਕਿਸਮ ਦੀਆ ਮਗਰਲੀਆਂ ਲਿਖਤਾਂ ਨੇ ਇਸ ਗ਼ਲਤੀ ਨੂੰ ਦੁਹਰਾ ਕੇ ਪ੍ਰਚਾਰਿਆ। ਸਤਵਾਹਨ ਰਾਜੇ "ਆਂਧਰਾ ਵਾਲੇ" ਸਨ ਭਾਵੇਂ ਇਸ ਦਾ ਕੋਈ ਵੀ ਅਰਥ ਹੋਵੇ ਅਤੇ ਨਾਗਾਰਜੁਨ ਉਹਨਾਂ ਦੀ ਸਲਤਨਤ ਵਿਚ ਪੈਦਾ ਹੋਇਆ ਸੀ ਅਤੇ ਇਹ ਲੱਗਪਗ ਨਿਸਚਿਤ ਹੈ ਕਿ ਉਸ ਨੇ

ਆਪਣਾ ਬਹੁਤਾ ਕਾਰਜਸ਼ੀਲ ਜੀਵਨ ਅਮਰਾਵਤੀ ਵਿਚ ਅਤੇ ਆਂਧਰਾ ਵਿਚ ਸ੍ਰੀ ਪਰਵਤ ਉਤੇ ਗੁਜ਼ਾਰਿਆ ਸੀ। ਪਰ ਇਸ ਤੋਂ ਇਹ ਸਿਧ ਨਹੀਂ ਹੁੰਦਾ ਕਿ ਉਹ ਆਂਧਰਾ ਵਾਸੀ ਸੀ। ਹੋ ਸਕਦਾ ਹੈ ਕਿ ਉਸ ਦਾ ਜਨਮ ਕਿਸੇ ਹੋਰ ਥਾਂ ਹੋਇਆ ਹੋਵੇ ਤੇ ਇਸ ਥਾਂ ਆ ਕੇ ਰਹਿਣ ਤੇ ਕੰਮ ਕਰਨ ਲੱਗ ਪਿਆ ਹੋਵੇ ਜਿਵੇਂ ਮਹਾਨ ਤਰਕ-ਸ਼ਾਸਤ੍ਰੀ ਡਿੰਗ ਨਾਗ ਦੇ ਮਾਮਲੇ ਵਿਚ ਹੋਇਆ ਜਿਸਦਾ ਜਨਮ ਤਾਂ ਕਾਂਚੀ ਵਿਚ ਹੋਇਆ ਪਰ ਰਿਹਾ ਉਹ ਵੇਨਗੀ ਵਿਚ। ਅਸੀਂ ਇਹ ਜਾਣ ਹੀ ਨਹੀਂ ਸਕਦੇ ਕਿ ਦਕਸ਼ਿਨ ਪੱਥ ਵਿਚ ਕਿਹੜੀ ਥਾਂ ਉਸਦਾ ਜਨਮ ਹੋਇਆ ਸੀ। ਇਲਾਕਾ ਪ੍ਰਸਤੀ ਨੇ ਇਹ ਸਿਧ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਉਹ ਆਂਧਰਾ ਦਾ ਜਾਂ ਨਾਗਪੁਰ ਦੇ ਨੇੜੇ ਦੇ ਇਲਾਕੇ ਦਾ ਜੰਮਪਲ ਸੀ।[84]

ਸਾਨੂੰ ਇਸ ਗੱਲ ਦਾ ਪਤਾ ਨਹੀਂ ਕਿ ਉਸ ਦਾ ਜਨਮ ਕਿਹੜੇ ਸਾਲ ਵਿਚ ਹੋਇਆ ਪਰ ਉਹ ਸ਼ਾਇਦ 150 ਅਤੇ 200 ਈਸਵੀ ਵਿਚਕਾਰ ਕਿਸੇ ਸਮੇਂ ਪ੍ਰਭਾਵਸ਼ਾਲੀ ਸੀ (ਸੁਪਰ, ਭਾਗ 1, ਖੰਡ 3) ਸਾਨੂੰ ਉਹਦੇ ਮਾਪਿਆਂ ਦੇ ਨਾਵਾਂ ਦਾ ਜਾਂ ਉਹਨਾਂ ਬਾਰੇ ਕਿਸੇ ਹੋਰ ਗੱਲ ਦਾ ਕੋਈ ਇਲਮ ਨਹੀਂ। ਇਕ ਗ਼ੈਰ ਭਰੋਸੇਯੋਗ ਸੋਮੇ, ਨੇਪਾਲੀ 'ਅਮਨਾਯਾਹ' ਵਿਚ ਕਿਹਾ ਗਿਆ ਹੈ ਕਿ ਉਸ ਦੇ ਮਾਪਿਆਂ ਦਾ ਨਾਂ ਤ੍ਰੀਵਿਕਰਮ ਤੇ ਸਾਵਿਤਰੀ ਸੀ। ਸਾਨੂੰ ਇਹ ਵੀ ਪਤਾ ਨਹੀਂ ਕਿ ਉਸ ਨੇ ਪੜ੍ਹਾਈ ਲਿਖਾਈ ਕਿਥੇ ਕੀਤੀ। ਇਹ ਨਿਸਚਿਤ ਹੈ ਕਿ ਉਸ ਨੇ ਨਾਲੰਦਾ ਵਿਚ ਵਿਦਿਆ ਪ੍ਰਾਪਤ ਨਹੀਂ ਸੀ ਕੀਤੀ। ਅਤੇ ਇਸ ਮੱਠ ਦੇ ਵਿਸ਼ਵ ਵਿਦਿਆਲੇ ਨਾਲ ਉਹਦਾ ਕੋਈ ਸੰਬੰਧ ਨਹੀਂ ਸੀ। ਪੁਰਾਤੱਤ-ਵਿਗਿਆਨ ਦੀ ਗਵਾਹੀ ਇਹ ਦੱਸਦੀ ਹੈ ਕਿ ਗੁਪਤਾ ਵੰਸ਼ ਤੋਂ ਪਹਿਲਾਂ ਇਸ ਥਾਂ ਕੁਝ ਵੀ ਨਹੀਂ ਸੀ ਅਤੇ ਪੂਰੀ ਸੰਭਾਵਨਾ ਇਸ ਗੱਲ ਦੀ ਹੈ ਕਿ ਵਿਸ਼ਵ ਵਿਦਿਆਲਾ 425 ਈਸਵੀ ਵਿਚ ਜਾਂ ਇਸ ਦੇ ਆਸ ਪਾਸ ਬਣਿਆ ਹੋਵੇ।[85]

ਬਚਪਨ ਤੋਂ ਹੀ ਉਸ ਨੇ ਵੇਦਾਂ ਤੇ ਸ਼ਾਸਤ੍ਰਾਂ ਦਾ ਅਧਿਅਨ ਕੀਤਾ। ਉਸ ਨੇ ਸਿਰਫ਼ ਵੇਦਾਂ ਦਾ ਉਚਾਰਨ ਹੀ ਨਹੀਂ, ਸਗੋਂ ਇਹਨਾਂ ਦੇ ਅਰਥ ਵੀ ਗ੍ਰਹਿਣ ਕੀਤੇ ਅਤੇ ਧਰਮ-ਨਿਰਪੇਖ ਵਿਗਿਆਨਾਂ ਦੀ "ਥਾਹ ਪਾਈ।" ਜਦੋਂ ਉਹ ਵੀਹ ਸਾਲ ਦਾ ਹੋਇਆ ਉਹ ਆਪਣੇ ਗਿਆਨ ਸਦਕਾ "ਸੰਸਾਰ ਪ੍ਰਸਿੱਧ" ਹੋ ਗਿਆ ਸੀ।

ਫੇਰ, ਕੁਮਾਰ ਜੀਵ ਸਾਨੂੰ ਦੱਸਦਾ ਹੈ, ਨਾਗਾਰਜੁਨ ਜ਼ਿੰਦਗੀ ਤੋਂ ਤੰਗ ਆ ਕੇ ਸਨਸਨੀ ਤੇ ਜਾਂਬਾਜ਼ੀ ਵਾਲੇ ਕੰਮਾਂ ਵਿਚ ਪੈ ਗਿਆ। ਉਸ ਨੇ ਜਾਦੂ-ਟੂਣਾ ਸਿੱਖਿਆ ਅਤੇ ਉਹ ਨਜ਼ਰਾਂ ਤੋਂ ਓਹਲੇ ਰਹਿੰਦਾ। ਇਕ ਸ਼ਾਹੀ ਮਹਿਲ ਵਿਚ ਜਾ ਵੜਦਾ ਅਤੇ ਸ਼ਹਿਜ਼ਾਦੀ ਨਾਲ ਇਸ਼ਕ ਲੜਾਉਂਦਾ। ਪਰ ਇਕ ਦਿਨ ਉਹ ਫੜਿਆ ਗਿਆ। ਇਸ ਨਾਲ ਉਸ ਨੂੰ ਜ਼ਿੰਦਗੀ ਤੋਂ ਨਫ਼ਰਤ ਹੋ ਗਈ ਅਤੇ ਉਹਨੇ ਪ੍ਰਤਿਗਿਆ ਕੀਤੀ ਕਿ ਜੇ ਉਹ ਬਚ ਕੇ ਨਿਕਲ ਗਿਆ ਤਾਂ ਉਹ ਭਿਕਸ਼ੂ ਬਣ ਜਾਏਗਾ। ਚਮਤਕਾਰੀ ਢੰਗ ਨਾਲ ਬਚ ਨਿਕਲ ਜਾਣ ਕਰਕੇ, ਉਹ ਉਸੇ ਵੇਲੇ ਹੀ ਭਿਕਸ਼ੂ ਬਣ ਗਿਆ। ਇਹ

ਇਕ ਵਿਅਰਥ ਕਹਾਣੀ ਹੈ ਜਿਹੜੀ ਇਸ ਪ੍ਰਚਲਿਤ ਮੋਟਿਫ਼ ਉਤੇ ਆਧਾਰਿਤ ਹੈ ਕਿ ਸਾਧੂ ਸੰਤਾਂ ਨੇ ਅਸਲ ਵਿਚ ਸੰਤ ਬਣਨ ਤੋਂ ਪਹਿਲਾਂ ਕੁਝ ਚਿਰ ਗੁਨਾਹਗਾਰਾਂ ਵਾਲੀ ਜ਼ਿੰਦਗੀ ਗੁਜ਼ਾਰੀ ਹੁੰਦੀ ਹੈ ।

**ਖੋਜ ਅਤੇ ਸਿੱਧੀ** : ਜੋ ਕੁਝ ਚੀਨੀ ਸਰੋਤਾਂ ਵਿਚ ਕਿਹਾ ਗਿਆ ਹੈ ਉਸ ਵਿਚ ਤਾਲ ਮੇਲ ਬਿਠਾ ਕੇ, ਅਸੀਂ ਉਸ ਦੇ ਅਧਿਆਤਮਕ ਭ੍ਰਮਣ ਦਾ ਬਿਰਤਾਂਤ ਪੇਸ਼ ਕਰ ਸਕਦੇ ਹਾਂ । ਜਦੋਂ ਉਹ ਵੱਡਾ ਹੋ ਗਿਆ ਤਾਂ ਲੌਕਿਕ ਜੀਵਨ ਤੋਂ ਉਸ ਦੀ ਸੰਤੁਸ਼ਟੀ ਨਹੀਂ ਸੀ ਹੁੰਦੀ ਨਾ ਹੀ ਉਸ ਦਾ ਬ੍ਰਾਹਮਣੀ ਗਿਆਨ ਅਤੇ ਹਿੰਦੂ ਵਿਸ਼ਵਾਸ ਉਸ ਨੂੰ ਕੋਈ ਆਤਮਕ ਸ਼ਾਂਤੀ ਜਾਂ ਅਧਿਆਤਮਕ ਸੰਤੁਸ਼ਟੀ ਦੇ ਸਕਿਆ । ਇਸ ਲਈ ਉਹਨੇ ਤਿੰਨ ਮਹੀਨੇ ਤਿੰਨਾਂ ਪਿਟਕਾਵਾਂ ਦਾ ਡੂੰਘਾ ਅਧਿਅਨ ਕੀਤਾ ਅਤੇ ਉਹਨਾਂ ਦਾ ਅਰਥ ਸਮਝਿਆ, ਉਸ ਨੇ ਮਹੱਤਵ-ਅਕਾਂਖਿਆ ਤਿਆਗ ਦਿਤੀ ਅਤੇ ਇਕਾਂਤ ਵਿਚ ਸਨਿਮਰ ਜੀਵਨ ਗੁਜ਼ਾਰਨ ਲੱਗਾ । ਪਰ ਇਸ ਸਭ ਕੁਝ ਨਾਲ ਵੀ ਨਾ ਉਸ ਦੇ ਸ਼ੰਕੇ ਮਿਟੇ ਨਾ ਉਸ ਦੇ ਮਸਲੇ ਹੱਲ ਹੋਏ । ਫੇਰ ਉਹ ਇਕ ਭਿਕਸ਼ੂ ਬਣ ਗਿਆ, ਜੰਗਲਾਂ ਤੇ ਬੀਆਬਾਨਾਂ ਦੀ ਇਕਾਂਤ ਵਿਚ ਰਹਿਣ ਲੱਗ ਪਿਆ ਅਤੇ ਧਿਆਨ ਲਾਉਣ ਲੱਗਾ । ਇਸ ਨਾਲ ਉਸ ਦੇ ਵਿਚਾਰਾਂ ਵਿਚ ਕੁਝ ਸਥਿਰਤਾ ਆਈ ਅਤੇ ਉਸ ਨੇ ਸੂਖਮ ਨੂੰ ਸਮਝਿਆ ਅਤੇ ਪਰਾ-ਸਾਧਾਰਨ ਸਥਿਤੀ ਵਿਚ ਪ੍ਰਵੇਸ਼ ਕੀਤਾ । ਇਸ ਪ੍ਰਕਾਰ ਉਹਨੂੰ ਇਕ ਤਰ੍ਹਾਂ ਦੀ ਜਾਗ੍ਰਤੀ ਪ੍ਰਾਪਤ ਹੋਈ, ਪਰ ਉਸ ਨੇ ਮਹਿਸੂਸ ਕੀਤਾ ਕਿ ਕਿਸੇ ਚੀਜ਼ ਦੀ ਘਾਟ ਹੈ ਅਤੇ ਉਹਨੇ ਖੋਜ ਕਰਨੀ ਚਾਹੀ ਕਿ ਕੀ ਬੰਦਾ ਇਸ ਤੋਂ ਅਗਾਂਹ ਵੀ ਜਾ ਸਕਦਾ ਹੈ ।

ਇਸ ਤਰ੍ਹਾਂ ਆਪਣੀ ਆਤਮਕ ਖੋਜ ਨੂੰ ਜਾਰੀ ਰੱਖਦਿਆਂ, ਉਸ ਨੇ ਭ੍ਰਮਣ ਸ਼ੁਰੂ ਕਰ ਦਿਤਾ । ਉਹ ਹਿਮਾਲਾ ਪਰਬਤ ਉਤੇ ਪਹੁੰਚ ਗਿਆ ਅਤੇ ਇਕ ਐਸੀ ਥਾਂ ਜਿਥੇ ਪਹਿਲੀਆਂ ਵਿਚ ਰਿਸ਼ੀ ਆਇਆ ਕਰਦੇ ਸਨ, ਉਸ ਦੀ ਇਕ ਬੁੱਢੇ ਭਿਕਸ਼ੂ ਨਾਲ ਭੇਂਟ ਹੋ ਗਈ । ਉਸ ਨੇ ਉਸ ਨਾਲ ਮਿਲ ਕੇ ਕੁਝ ਮਹਾਯਾਨ ਧਰਮ-ਗ੍ਰੰਥਾਂ ਦਾ ਅਧਿਅਨ ਕੀਤਾ ਅਤੇ ਉਹ ਇਹਨਾਂ ਦੀ ਕਦਰ ਕਰਨ ਲੱਗ ਪਿਆ ਅਤੇ ਇਹਨਾਂ ਨੂੰ ਪਸੰਦ ਕਰਨ ਲੱਗ ਪਿਆ । ਪਰ ਬੇਸ਼ਕ ਉਸ ਨੇ ਇਹਨਾਂ ਦੀ ਅਥਾਹ ਮਹੱਤਤਾ ਨੂੰ ਸਮਝ ਲਿਆ ਸੀ, ਉਹ ਇਹਨਾਂ ਦੇ ਤੱਤ ਦੀ ਹਾਥ ਨਾ ਪਾ ਸਕਿਆ, ਅਤੇ ਇਸ ਲਈ ਉਹਨੇ ਹੋਰ ਧਰਮ ਗ੍ਰੰਥਾਂ ਦੀ ਖੋਜ ਵਿਚ ਸਾਰੇ ਭਾਰਤ ਦੀ ਯਾਤਰਾ ਕੀਤੀ, ਪਰ ਉਸਨੂੰ ਕੁਝ ਵੀ ਨਾ ਲੱਭਾ । ਇਹਨਾਂ ਯਾਤਰਾਵਾਂ ਦੌਰਾਨ, ਬੋਧੀਆਂ ਅਤੇ ਗ਼ੈਰ-ਬੋਧੀਆਂ ਨਾਲ ਗੋਸ਼ਟਾਂ ਵਿਚ ਉਸ ਨੇ ਵੇਖਿਆ ਕਿ ਉਹ ਅਜਿੱਤ ਹੈ । ਇਸ ਕਰਕੇ ਅਤੇ ਜੋ ਕੁਝ ਪ੍ਰਾਪਤ ਸੀ ਉਸ ਦਾ ਅਧਿਅਨ ਕੀਤਾ ਹੋਣ ਕਰਕੇ ਉਸ ਨੇ ਮਹਿਸੂਸ ਕੀਤਾ ਕਿ ਉਹ ਸਰਬ ਗਿਅਤਾ ਹੈ ਅਤੇ ਉਹ ਹੰਕਾਰਿਆ ਗਿਆ । ਉਸ ਦੇ ਆਲੋਚਨਾਤਮਕ ਮਨ ਨੂੰ ਲੱਗਾ ਕਿ ਮਹਾਯਾਨ ਧਰਮ ਗ੍ਰੰਥ ਭਾਵੇਂ ਅਗਾਧ ਸਨ ਪਰ ਇਹਨਾਂ ਵਿਚ ਤਰਕ ਦੀ ਘਾਟ ਸੀ ਕਿਉਂਕਿ ਉਹ ਜੋ ਕੁਝ ਸਿਖਾਉਂਦੇ ਸਨ ਉਸ ਨੂੰ ਸਿਧ ਨਹੀਂ

ਸੀ ਕਰਦੇ । ਉਹ ਇਸ ਨਿਰਣੇ ਉਤੇ ਅਪੜਿਆ ਕਿ ਜੋ ਕੁਝ ਤਰਕਸੰਗਤ ਰੂਪ ਵਿਚ ਪਰਤੱਖ ਨਹੀਂ ਕੀਤਾ ਜਾ ਸਕਦਾ ਉਹ ਪੂਰਨ ਸੱਚ ਨਹੀਂ ਹੋ ਸਕਦਾ । ਗ਼ੈਰ-ਬੋਧੀ ਦਰਸ਼ਨਵੇਤਾਵਾਂ ਵਲੋਂ ਕੀਤੀ ਬੁੱਧਮਤ ਦੇ ਸਿਧਾਂਤਾਂ ਦੀ ਕੁਝ ਆਲੋਚਨਾ ਵੀ ਉਸ ਨੂੰ ਢੁੱਕਵੀਂ ਪ੍ਰਤੀਤ ਹੋਈ । ਉਹ ਇਸ ਨਤੀਜੇ ਤੇ ਪਹੁੰਚਾ ਕਿ ਜੋ ਕੁਝ ਪੂਰੀ ਤਰ੍ਹਾਂ ਆਤਮ ਸੰਗਤ ਨਹੀਂ ਉਸ ਵਿਚ ਜ਼ਰੂਰੀ ਕੋਈ ਕਸੂਰ ਹੈ । ਇਸ ਸਭ ਨੇ ਉਸ ਨੂੰ ਬੋਧੀ ਧਰਮ ਗ੍ਰੰਥਾਂ ਦਾ ਆਲੋਚਕ ਬਣਾ ਦਿਤਾ ਅਤੇ ਉਸ ਨੇ ਬੁੱਧ ਨੂੰ ਆਪਣਾ ਸੁਆਮੀ ਸਮਝਣਾ ਛੱਡ ਦਿਤਾ । ਇਸ ਲਈ ਉਹਨੇ ਐਲਾਨ ਕੀਤਾ : "ਮੇਰਾ ਕੋਈ ਸੁਆਮੀ ਨਹੀਂ ।" ਉਸ ਨੇ ਫ਼ੈਸਲਾ ਕੀਤਾ ਕਿ ਉਹ ਇਕ ਨਵੇਂ ਮੱਤ ਦੀ ਘੋਸ਼ਣਾ ਕਰੇਗਾ, ਇਕ ਨਵੀਂ ਮੱਠ ਵਿਵਸਥਾ ਸਥਾਪਿਤ ਕਰੇਗਾ ਜਿਸ ਦੇ ਆਪਣੇ ਨੇਮ ਹੋਣਗੇ ਅਤੇ ਆਪਣਾ ਲਿਬਾਸ ਹੋਵੇਗਾ । ਇਸ ਮਨੋਰਥ ਲਈ ਉਸ ਨੇ ਧਰਮ ਨੂੰ ਸਖ਼ਤੀ ਨਾਲ ਸੋਧਿਆ ਅਤੇ "ਤਰਕਸ਼ੀਲ ਢੰਗ ਨਾਲ ਗਹਿਰਾ ਬਣਾਇਆ" ਅਤੇ ਆਪਣੇ ਇਸ ਨਵੇਂ ਧਰਮ ਦੀ ਘੋਸ਼ਣਾ ਕਰਨ ਲਈ ਇਕ ਦਿਨ ਮਿਥ ਲਿਆ ।

ਇਸ ਮੌਕੇ ਇਕ ਮਹਾਨਾਗ, ਜਿਹੜਾ ਬੋਧਿਸਤਵ ਸੀ, ਉਸ ਨੂੰ ਮਿਲਿਆ ਅਤੇ ਕਰੁਣਾਵਸ ਉਸ ਨੂੰ ਮਹਾਂਸਾਗਰ ਦੇ ਅੰਦਰ ਨਾਗ ਮਹਿਲ ਵਿਚ ਲੈ ਗਿਆ ਅਤੇ ਮਹਿਲ ਦੇ ਹਾਲ ਕਮਰੇ ਵਿਚ ਸਤ ਕੀਮਤੀ ਭਾਂਡੇ ਦਿਖਾਏ । ਇਹਨਾਂ ਵਿਚ ਅਣਗਿਣਤ ਗੂੜ੍ਹ ਸੂਤਰ ਅਤੇ ਅਦਭੁਤ ਨੇਮ ਸਾਂਭੇ ਪਏ ਸਨ । ਇਹਨਾਂ ਵਿਚੋਂ ਮਹਾਂਨਾਗ ਨੇ ਵੈ-ਪੁਲਪ* ਸੂਤਰ ਉਸ ਨੂੰ ਭੇਟ ਕੀਤੇ, ਜਿਨ੍ਹਾਂ ਦਾ ਉਸ ਨੇ 90 ਦਿਨ ਤਕ ਅਧਿਅਨ ਕੀਤਾ । ਉਹ ਇਹਨਾਂ ਦੇ ਤੱਤ ਵਿਚ ਡੂੰਘਾ ਉਤਰਿਆ ਅਤੇ ਸਾਰੇ ਧਰਮ-ਗ੍ਰੰਥਾਂ ਦੇ ਇਕਰੂਪ ਅਰਥ ਸਮਝ ਕੇ ਸੱਚਾ ਲਾਭ ਪ੍ਰਾਪਤ ਕੀਤਾ ਅਤੇ ਇਸ ਪ੍ਰਕਾਰ ਸਮਾਧੀ ਦੀ ਅਵਸਥਾ ਵਿਚ ਚਲਾ ਗਿਆ । "ਮੁੜ ਨਾ ਜਾਗਣ ਦੀ ਅਵਸਥਾ ਨੂੰ ਪਹੁੰਚ ਗਿਆ ।" ਉਸ ਦੇ ਮਨੋਵੇਗ ਸਥਿਰ ਹੋ ਗਏ, ਅਤੇ ਅਪਵਿਤਰਤਾ ਦੂਰ ਹੋ ਗਈ । ਇਸ ਪ੍ਰਕਾਰ ਉਹ ਬੁੱਧ ਦੇ ਮਾਰਗ ਵਲ ਕੇਵਲ ਪਰਤ ਹੀ ਨਹੀਂ ਆਇਆ ਸਗੋਂ ਬੋਧਿਸਤਵ ਬਣ ਗਿਆ । ਨਾਗ ਮਹਿਲ ਵਿਚਲੇ ਸੂਤਰਾਂ ਦੇ ਇਸ ਅਖੁੱਟ ਖ਼ਜ਼ਾਨੇ ਵਿਚੋਂ ਨਾਗਾਰਜੁਨ ਨੇ ਕੁਝ ਸੂਤਰ ਲੈ ਲਏ, ਅਤੇ ਮਹਾਂਨਾਗ ਉਸ ਨੂੰ ਦੱਖਣੀ ਭਾਰਤ ਵਾਪਸ ਛੱਡ ਗਿਆ । ਉਸ ਨੇ ਇਹ ਸੂਤਰ ਫੇਰ ਦਸ ਵਾਰੀ ਪੜ੍ਹੇ, ਧਰਮ ਦਾ ਪ੍ਰਚਾਰ ਕੀਤਾ ਤੇ ਉਸ ਨੂੰ ਉਨਤ ਕੀਤਾ, ਗ਼ੈਰ-ਬੋਧੀ ਦਰਸ਼ਨਵੇਤਾਵਾਂ ਨੂੰ ਬਹਿਸਾਂ ਵਿਚ ਹਰਾਇਆ, ਅਣਗਿਣਤ ਵਿਦਿਆਰਥੀਆਂ ਨੂੰ ਸਿਖਿਆ ਦਿਤੀ ਅਤੇ ਕਈ ਪੁਸਤਕਾਂ

---

* ਵੱਡੇ ਵਿਸਥਾਰ ਤੇ ਵਿਕਾਸ ਦੇ ਸੂਤਰ, ਕੁਲ ਆਯਾਨ ਸੂਤਰਾਂ ਵਾਸਤੇ ਵਰਤਿਆ ਜਾਂਦਾ ਸ਼ਬਦ, ਪਰ ਕਿਉਂਕਿ ਉਸ ਨੇ ਕੁਝ ਇਕ ਦਾ ਪਹਿਲਾਂ ਅਧਿਅਨ ਕੀਤਾ ਹੋਇਆ ਸੀ, ਇਸ ਲਈ ਹੋ ਸਕਦਾ ਹੈ ਮਹਿਲ ਵਿਚੋਂ ਪ੍ਰਾਪਤ ਨਵੇਂ ਸੂਤਰ ਪ੍ਰਗਿਆਪਰਮਿਤਾ ਹੋਣ ।

ਲਿਖੀਆਂ। ਉਸ ਨੇ ਮਹਾਯਾਨ ਨੂੰ ਖ਼ੂਬ ਪ੍ਰਫੁਲਤ ਕੀਤਾ। ਅਜਿਹਾ ਹੈ ਬਿਰਤਾਂਤ ਉਸ ਦੇ ਆਤਮਿਕ ਭ੍ਰਮਣ ਦਾ।

ਉਪਰੋਕਤ ਵਿਚ ਇਤਿਹਾਸਕ ਸੱਚ ਦੀ ਗਿਰੀ ਇਹ ਹੋ ਸਕਦੀ ਹੈ : ਬਦੀ ਅਤੇ ਅਸਤਿਤਵ ਦੀਆਂ ਸਮੱਸਿਆਵਾਂ ਨੇ ਉਸ ਦੇ ਦਿਲ ਨੂੰ ਬੇਚੈਨ ਕੀਤਾ ਹੋਇਆ ਸੀ। ਹਿੰਦੂ ਧਰਮ-ਗ੍ਰੰਥਾਂ ਅਤੇ ਦਰਸ਼ਨ ਵਿਚ ਉਹ ਸਮਾਧਾਨ ਨਹੀਂ ਮਿਲਦੇ ਸਨ ਜਿਨ੍ਹਾਂ ਤੋਂ ਉਸ ਦੀ ਸੰਤੁਸ਼ਟੀ ਹੋ ਸਕਦੀ। ਸਥਵਿਰਵਾਦ ਦੇ ਅਧਿਐਨਾਂ ਤੋਂ ਵੀ ਉਸ ਦੇ ਮਨ ਨੂੰ ਸ਼ਾਂਤੀ ਨਹੀਂ ਮਿਲੀ ਅਤੇ ਨਾ ਹੀ ਤਪ-ਤਿਆਗ ਅਤੇ ਸਾਧੂਆਂ ਦੇ ਜੀਵਨ ਤੋਂ। ਫੇਰ ਕਿਸੇ ਬਜ਼ੁਰਗ ਭਿਕਸ਼ੂ ਨੇ ਉਸ ਦਾ ਧਿਆਨ ਮਹਾਯਾਨ ਵੱਲ ਖਿੱਚਿਅ। ਜੇ ਸੂਸ ਸ਼ੀਹ ਪਰੰਪਰਾ ਵਿਚ ਸੱਚਾਈ ਦਾ ਕੋਈ ਅੰਸ਼ ਹੈ ਤਾਂ ਇਹ ਬਜ਼ੁਰਗ ਭਿਕਸ਼ੂ ਕਪੀਮਾਲ ਹੋ ਸਕਦਾ ਹੈ। ਮਹਾਯਾਨ ਤੋਂ ਵੀ ਉਸ ਦੀ ਪੂਰੀ ਤਰ੍ਹਾਂ ਤਸੱਲੀ ਨਹੀਂ ਹੋਈ, ਇਸ ਲਈ ਕੁਝ ਚਿਰ ਵਾਸਤੇ ਉਸ ਨੇ ਇਕ ਨਵੀਂ ਦਾਰਸ਼ਨਿਕ ਪਰਪਾਟੀ ਅਤੇ ਇਕ ਨਵੀਂ ਮੱਠ ਵਿਵਸਥਾ ਕਾਇਮ ਕਰਨ ਦਾ ਵਿਚਾਰ ਬਣਾਈ ਰਖਿਆ ਜਿਸ ਦੇ ਆਪਣੇ ਸਿਧਾਂਤ ਹੋਣ ਭਾਵੇਂ ਬੁੱਧ ਦੀਆਂ ਕੇਵਲ ਉਹ ਸਿਖਿਆਵਾਂ ਹੀ ਜਿਹੜੀਆਂ ਤਰਕਸ਼ੀਲ ਸਨ। ਫੇਰ ਵੈਪੁਲਯ ਸੂਤਰ ਉਹਦੇ ਹੱਥ ਲੱਗ ਗਏ ਅਤੇ ਉਹਨਾਂ ਦੇ ਅਧਿਅਨ ਤੋਂ ਉਸ ਨੂੰ ਉਹ ਚਾਨਣ ਮਿਲ ਗਿਆ ਜਿਸ ਨੂੰ ਉਹ ਲਭ ਰਿਹਾ ਸੀ। ਇਹਨਾਂ ਸੂਤਰਾਂ ਨੇ ਉਹਦੇ ਸਾਰੇ ਸ਼ੰਕੇ ਨਵਿਰਤ ਕਰ ਦਿਤੇ ਅਤੇ ਉਸ ਦੀਆਂ ਸਾਰੀਆਂ ਸਮੱਸਿਆਵਾਂ ਹੱਲ ਕਰ ਦਿਤੀਆਂ ਅਤੇ ਇਹਨਾਂ ਦੀ ਸਿਖਿਆ ਉਤੇ ਅਮਲ ਕਰ ਕੇ ਉਸ ਨੇ ਪ੍ਰਬੁਧਤਾ ਤੇ ਮੁਕਤੀ ਦੀ ਪ੍ਰਾਪਤੀ ਕੀਤੀ। ਇਸ ਤੋਂ ਬਾਅਦ ਉਹ ਬੁਧ ਦਾ ਸ਼ਰਧਾਲੂ ਭਗਤ ਅਤੇ ਉਸ ਦੇ ਧਰਮ ਦਾ ਪ੍ਰਚਾਰਕ ਬਣ ਗਿਆ। ਬਹੁਤ ਮੁਮਕਿਨ ਹੈ ਕਿ ਉਸ ਦੀਆਂ ਆਤਮਕ ਲੋੜਾਂ ਦੀ ਪੂਰਤੀ ਕਰਨ ਵਾਲੇ ਵੈਪੁਲਯ ਸੂਤਰ ਪ੍ਰਗਿਆਪਰਮਿਤਾ ਸੂਤਰ ਹੀ ਹੋਣ ਜਿਨ੍ਹਾਂ ਦਾ ਠੀਕ ਉਸ ਸਮੇਂ ਕੁਝ ਬੋਧੀ ਫਿਰਕਿਆਂ ਵਿਚ ਪਸਾਰ ਹੋ ਰਿਹਾ ਸੀ

**ਨਾਗ ਦੀ ਮਿੱਥ** : ਨਾਗ ਮਹਿਲ ਵਿਚੋਂ ਉਸ ਦੇ ਵੈਪੁਲਯ ਸੂਤਰ ਲਿਆਉਣ ਦੀ ਮਿੱਥ ਨੂੰ ਹੇਠ ਲਿਖੇ ਇਕ ਤਰੀਕੇ ਨਾਲ ਸਮਝਿਆ ਜਾ ਸਕਦਾ ਹੈ : (1) ਇਹਨਾਂ ਦੀ ਪ੍ਰਮਾਣਿਕਤਾ ਨੂੰ ਪ੍ਰਵਾਨ ਕਰਨ ਅਤੇ ਇਹਨਾਂ ਉਪਰ ਇਕ ਦਾਰਸ਼ਨਿਕ ਪ੍ਰਣਾਲੀ ਉਸਾਰਨ ਵਾਲਾ ਉਹ ਪਹਿਲਾ ਮਹਾਨ ਗੁਰੂ ਸੀ। ਇਹਨਾਂ ਦੀ ਪ੍ਰਮਾਣਿਕਤਾ ਸਿਧ ਕਰਨ ਲਈ ਅਤੇ ਇਹਨਾਂ ਦੇ ਨਿਕਟ ਕਾਲੀਨ ਮੂਲ ਦੀ ਵਿਆਖਿਆ ਕਰਨ ਲਈ, ਇਹ ਦੰਦ-ਕਥਾ ਫੈਲਾਈ ਗਈ ਕਿ ਭਾਵੇਂ ਉਹ ਬੁੱਧ ਦੇ ਹੀ ਸ਼ਬਦ ਹਨ ਪਰ ਇਹ ਨਾਗਾਂ ਨੇ ਲੁਕਾ ਰਖੇ ਸਨ ਅਤੇ ਜਦੋਂ ਇਹਨਾਂ ਦੇ ਪਸਾਰ ਦਾ ਠੀਕ ਸਮਾਂ ਆਇਆ, ਇਹ ਨਾਗਾਰਜੁਨ ਰਾਹੀਂ, ਜਿਹੜਾ ਇਹਨਾਂ ਦੈਵੀ-ਸੰਦੇਸ਼ਾਂ ਦਾ ਯੋਗ ਪ੍ਰਾਪਤ ਕਰਤਾ ਪਾਇਆ ਗਿਆ, ਮਨੁੱਖਤਾ ਨੂੰ ਪ੍ਰਗਟ ਕੀਤੇ ਗਏ। (2) ਨਾਗ ਦਕਸ਼ਿਨ ਪੱਥ ਦੇ ਕੁਝ ਹਿਸਿਆਂ ਵਿਚ ਵਸਦੇ ਪ੍ਰਾਕ੍ਰਿਤ ਬੋਲਣ ਵਾਲੇ ਲੋਕ ਹੋ ਸਕਦੇ ਹਨ ਜਿਨ੍ਹਾਂ ਦਾ

ਕੁਟੰਬ-ਚਿੰਨ੍ਹ (ਟੋਟਮ) ਨਾਗ ਹੋਵੇ ਅਤੇ ਜਿਨ੍ਹਾਂ ਨੇ ਪਹਿਲਾਂ ਪ੍ਰਾਕ੍ਰਿਤ ਵਿਚ ਪ੍ਰਗਿਆਪਰਮਿਤਾ ਸਾਹਿਤ ਉਤਪੰਨ ਕੀਤਾ ਜਿਸ ਦਾ ਮਗਰੋਂ ਸੰਸਕ੍ਰਿਤਕਰਨ ਕੀਤਾ ਗਿਆ। ਇਹ ਵਿਸ਼ਵਾਸ਼ ਕਰਨ ਦਾ ਕੁਝ ਆਧਾਰ ਹੈ ਕਿ ਇਹ ਸਾਹਿਤ ਨਾਗਾਂ ਅਤੇ ਦੇਵੀ-ਮਾਂ ਦੀ ਪੂਜਾ ਕਰਨ ਵਾਲਿਆਂ ਨੇ ਰਚਿਆ। ਜਾਤਕਾਂ ਵਿਚ ਨਾਗ ਰਾਜਿਆਂ ਦਾ ਜ਼ਿਕਰ ਆਉਂਦਾ ਹੈ। ਭਾਗਸ਼ਿਵ ਨਾਗ ਸਨ ਤੇ ਇਸੇ ਤਰ੍ਹਾਂ ਸ਼ਾਇਦ ਚੂਟੂ ਵੀ ਜਿਨ੍ਹਾਂ ਨੇ ਸਤਵਾਹਨਾਂ ਤੋਂ ਬਾਅਦ ਮਹਾਂਰਾਸ਼ਟਰ ਅਤੇ ਕੁੰਟਾਲ ਉਤੇ ਰਾਜ ਕੀਤਾ। ਈਕਸ਼ਵਾਕੂ ਰਾਜਬੰਸ ਜਿਸ ਨੇ ਆਂਧਰਾ ਉਤੇ ਰਾਜ ਕੀਤਾ, ਦੀਆਂ ਕੁਝ ਰਾਜਕੁਮਾਰੀਆਂ ਨੇ ਉਹਨਾਂ ਜਰਨੈਲਾਂ ਤੇ ਰਾਜ-ਪ੍ਰਤੀਨਿਧੀਆਂ ਨਾਲ ਵਿਆਹ ਕਰਵਾਏ ਜਿਨ੍ਹਾਂ ਦੇ ਨਾਵਾਂ ਪਿਛੇ 'ਨਾਗ' ਲੱਗਦਾ ਸੀ ਜਿਵੇਂ ਵਿਸ਼ਾਖ ਨਾਗ, ਕਾਮ ਨਾਗ, ਆਦਿ। ਇਕ ਪ੍ਰਸਿੱਧ ਮੁੱਢਲੇ ਪਾਲ ਰਾਜੇ ਵੀਰਾਕੁਰਚ ਨੇ ਇਕ ਨਾਗ ਰਾਜਕੁਮਾਰੀ ਨਾਲ ਵਿਆਹ ਕੀਤਾ ਸੀ ਅਤੇ ਸੰਗਮ ਸਾਹਿਤ ਵਿਚ ਨਾਗ ਸਰਦਾਰਾਂ ਦਾ ਜ਼ਿਕਰ ਆਉਂਦਾ ਹੈ। ਗੁਪਤ ਸ਼ਹਿਨਸ਼ਾਹ ਚੰਦਰਗੁਪਤ ਵਿਕਰਮਾਦੱਤ ਨੇ ਵੀ ਇਕ ਨਾਗ ਰਾਜਕੁਮਾਰੀ ਨਾਲ ਵਿਆਹ ਕੀਤਾ ਸੀ। ਨਾਗ ਇਕ ਚੋਖੀ ਪ੍ਰਸਿੱਧ ਜਾਤੀ ਸੀ ਜਿਸ ਨੇ ਭਾਰਤ ਦੇ ਇਤਿਹਾਸ ਵਿਚ ਨਿਗੂਣੀ ਭੂਮਿਕਾ ਨਹੀਂ ਨਿਭਾਈ। ਇਕ ਮਿਥ ਤੁਰ ਪਈ ਕਿ ਨਾਗ ਉਹਨਾਂ ਦੀਆਂ ਧਾਰਮਿਕ ਪੁਸਤਕਾਂ ਦੀ ਰਾਖੀ ਤੇ ਉਹਨਾਂ ਦਾ ਸੰਚਾਰ ਕਰਦੇ ਸਨ। ਮੈਂ ਇਸ ਦੂਜੀ ਪਰਿਕਲਪਨਾ ਨੂੰ ਸਵੀਕਾਰ ਕਰਦਾ ਹਾਂ।

ਪੁੱਛਿਆ ਜਾ ਸਕਦਾ ਹੈ ਕਿ ਦੋਵਾਂ ਹੀ ਹਾਲਤਾਂ ਵਿਚ ਰਹੱਸਮਈ ਸਿੱਧਾਂਤਾਂ ਦੇ ਸੰਚਾਲਕਾਂ ਦੇ ਰੂਪ ਵਿਚ ਨਾਗ ਹੀ ਕਿਉਂ ਚੁਣੇ ਗਏ। ਭਾਰਤ ਦੀ ਲੋਕਧਾਰਾ ਵਿਚ ਨਾਗ ਧਰਤੀ ਮਾਤਾ ਦੀਆਂ ਆਂਦਰਾਂ ਵਿਚ ਇਕੱਤਰ ਆਦਿ-ਕਾਲੀਨ ਪਵਿੱਤਰਤਾ ਦੇ ਪ੍ਰਤੀਕ ਹਨ। ਉਹ ਖ਼ਜ਼ਾਨਿਆਂ ਤੇ ਪਵਿੱਤਰ ਹਾਤਿਆਂ ਦੇ ਰਖਵਾਲੇ ਹਨ। ਉਹ ਪਵਿੱਤਰ ਸਥਾਨ ਦੀ ਭਿੱਟੇ ਜਾਨ ਤੋਂ ਰੱਖਵਾਲੀ ਕਰਦੇ ਹਨ ਅਤੇ ਕੇਵਲ ਦੀਖਿਅਤ ਤੇ ਯੋਗ ਵਿਅਕਤੀ ਨੂੰ ਹੀ ਉਸ ਤਕ ਪਹੁੰਚਣ ਦੀ ਆਗਿਆ ਦੇਂਦੇ ਹਨ। ਨਾਗ ਸਿਆਣਪ ਦਾ ਪ੍ਰਤੀਕ ਵੀ ਹੋ ਸਕਦੇ ਹਨ ਅਤੇ ਮਹਾਂਨਾਗ ਜਿਸ ਨੇ ਨਾਗਾਰਜੁਨ ਨੂੰ ਦੀਖਿਆ ਦੇ ਕੇ ਪੂਰਨ ਸਿਆਣਪ ਬਖ਼ਸ਼ੀ (ਪ੍ਰਗਿਆਪਰਮਿਤਾ) ਸਿਆਣਿਆਂ ਵਿਚ ਮੁਖੀਏ ਦਾ ਪ੍ਰਤੀਕ ਹੋ ਸਕਦਾ ਹੈ। ਇਹ ਵੀ ਦਿਲਚਸਪੀ ਵਾਲੀ ਗੱਲ ਹੈ ਕਿ ਇਹ ਪੁਸਤਕਾਂ ਸਮੁੰਦਰ ਵਿਚੋਂ ਲਿਆਂਦੀਆਂ ਗਈਆਂ ਸਨ ਅਤੇ ਉਪਰੋਂ, ਆਸਮਾਨ ਵਿਚੋਂ ਨਹੀਂ। ਪਾਕ-ਪਵਿੱਤਰ ਦੇ ਭੰਡਾਰ ਵਜੋਂ ਅਨੁਭਵ-ਅਤੀਤ ਸੰਸਾਰ ਦੇ ਪ੍ਰਤੀਕ ਵਜੋਂ ਸਮੁੰਦਰ ਦਾ ਸੰਕਲਪ ਕੇਵਲ ਜਹਾਜ਼ਰਾਨੀ ਦੇ ਸਭਿਆਚਾਰ ਵਿਚੋਂ ਹੀ ਜਨਮ ਲੈ ਸਕਦਾ ਸੀ ਅਤੇ ਸਤਵਾਹਨਾਂ ਸੰਗਮ ਜੁਗ ਦੇ ਦੱਖਣ ਭਾਰਤੀ ਜਹਾਜ਼ਰਾਨ ਲੋਕ ਸਨ ਜਿਨ੍ਹਾਂ ਦੇ ਦੱਖਣ ਪੂਰਬੀ ਏਸ਼ੀਆ ਨਾਲ ਸੰਪਰਕ ਸਨ। ਇਥੇ ਇਸ ਗੱਲ ਦਾ ਜ਼ਿਕਰ ਵੀ ਕੀਤਾ ਜਾ ਸਕਦਾ ਹੈ ਕਿ ਮਹਾਨ ਲੇਖਕ ਬਾਨ (7ਵੀਂ ਸਦੀ) ਅਨੁਸਾਰ ਨਾਗਾਰਜੁਨ ਨੇ ਨਾਗਾਂ ਦੀ ਪਾਤਾਲ ਧਰਤੀ ਵਿਚੋਂ ਉਹਨਾਂ ਦੇ ਰਾਜਾ ਵਾਸੂਕੀ ਦੀ

ਸੁਗਾਤ ਦੇ ਰੂਪ ਵਿਚ, ਖ਼ੂਬਸੂਰਤ ਤੇ ਚਮਕੀਲੇ ਮੋਤੀਆਂ ਦੀ ਇਕ ਮਾਲਾ ਲਿਆਂਦੀ ਸੀ ਜਿਹੜੀ ਹਰ ਕਿਸਮ ਦੇ ਜ਼ਹਿਰ ਤੋਂ ਬਚਾਉਂਦੀ ਸੀ ਅਤੇ ਜਿਸ ਦੀ ਛੁਹ ਨਾਲ ਕੁਲ ਪੀੜਾਂ ਤੋਂ ਆਰਾਮ ਆ ਜਾਂਦਾ ਸੀ ।[86]

**ਉਸ ਦਾ ਨਾਮ** : ਇਹ ਸੰਭਵ ਹੈ ਕਿ ਸਾਡੇ ਦਰਸ਼ਨਵੇਤਾ ਦੇ ਮਾਪਿਆਂ ਨੇ ਜੋ ਉਹਦਾ ਨਾਮ ਰੱਖਿਆ ਉਹ "ਨਾਗਾਰਜੁਨ" ਨਹੀਂ ਸੀ । ਅਤੇ ਇਹ ਉਹ ਨਾਮ ਵੀ ਨਹੀਂ ਹੋ ਸਕਦਾ ਜਿਹੜਾ ਭਿਕਸ਼ੂ ਬਣਨ ਸਮੇਂ ਉਸ ਨੂੰ ਦਿਤਾ ਗਿਆ ਹੋਵੇ । ਇਹ ਉਹ ਨਾਮ ਹੋ ਸਕਦਾ ਹੈ ਜਿਹੜਾ ਉਸ ਨੇ ਆਚਾਰੀਆ ਬਣਨ ਮਗਰੋਂ ਆਪਣੇ ਆਪ ਨੂੰ ਦਿਤਾ ਜਾਂ ਜਿਹੜਾ ਨਾਮ ਉਸ ਦਾ ਪੈ ਗਿਆ ਪਰ ਇਹ ਪਰਤੱਖ ਹੈ ਕਿ ਉਸ ਨੇ ਬੋਲਚਾਲ ਵਿਚ ਜਾਂ ਆਪਣੀਆਂ ਲਿਖਤਾਂ ਦੀਆਂ ਅੰਤਲੀਆਂ ਟੂਕਾਂ-ਟਿਪਣੀਆਂ ਵਿਚ ਵਰਤਣ ਦੀ ਆਗਿਆ ਦਿਤੀ । ਅਸੀਂ ਇਹ ਨਹੀਂ ਜਾਣ ਸਕਦੇ ਕਿ ਉਸ ਦੇ ਇਸ ਨਾਮ ਨੇ ਨਾਗ ਸੰਸਾਰ ਵਿਚ ਉਸ ਦੀ ਫੇਰੀ ਦੀ ਮਿਥ ਨੂੰ ਜਨਮ ਦਿਤਾ ਜਾਂ ਇਸ ਵਿਸ਼ਵਾਸ ਤੇ ਦਾਅਵੇ ਸਦਕਾ ਕਿ ਉਹਨੇ ਨਾਗ ਸੰਸਾਰ ਦੀ ਯਾਤਰਾ ਕੀਤੀ ਸੀ ਉਹ ਲੋਕਾਂ ਵਿਚ ਇਸ ਨਾਮ ਨਾਲ ਜਾਣਿਆ ਜਾਣ ਲੱਗ ਪਿਆ । ਇਸੇ ਤਰ੍ਹਾਂ ਹੀ ਅਸੀਂ ਇਹ ਮਾਲੂਮ ਨਹੀਂ ਕਰ ਸਕਦੇ ਕਿ ਕਾਲੀਦਾਸ ਦਾ ਇਹ ਨਾਮ ਇਸ ਵਾਸਤੇ ਪਿਆ ਸੀ ਕਿ ਉਹ ਕਾਲੀ ਦਾ ਭਗਤ ਸੀ, ਜਾਂ ਉਸ ਦੇ ਕਾਲੀ ਭਗਤ ਹੋਣ ਅਤੇ ਉਸ ਦੀ ਕਿਰਪਾ ਦੇ ਪਾਤਰ ਬਣਨ ਦੀ ਦੰਦ-ਕਥਾ ਇਸ ਵਾਸਤੇ ਤੁਰ ਪਈ ਕਿ ਉਸ ਦਾ ਨਾਮ ਕਾਲੀਦਾਸ ਸੀ । ਇਹੋ ਗੱਲ ਸ਼ੰਕਰ ਬਾਰੇ ਵੀ ਸੱਚ ਹੈ । ਕੀ ਇਸ ਨਾਮ ਤੋਂ ਇਸ ਵਿਚਾਰ ਦਾ ਸੁਝਾਓ ਮਿਲਦਾ ਹੈ ਕਿ ਉਹ ਸ਼ਿਵ ਦਾ ਅਵਤਾਰ ਸੀ ਜਾਂ ਉਸ ਨੂੰ ਇਹ ਨਾਮ ਇਸ ਵਾਸਤੇ ਮਿਲ ਗਿਆ ਕਿ ਉਸ ਦੇ ਸ਼ਿਵ ਸਰੂਪ ਹੋਣ ਦਾ ਵਿਸ਼ਵਾਸ਼ ਕੀਤਾ ਜਾਂਦਾ ਸੀ ? ਜੇ ਇਹ ਲੱਖਣਾਰਥਕ ਨਾਮ ਮਗਰੋਂ ਦਿਤੇ ਗਏ ਹਨ, ਤਾਂ ਅਸੀਂ ਉਹਨਾਂ ਦੇ ਬਚਪਨ ਤੇ ਜਵਾਨੀ ਦੇ ਨਾਵਾਂ ਬਾਰੇ, ਜਦੋਂ ਹਾਲੇ ਇਹਨਾਂ ਵਿਅਕਤੀਆਂ ਨੇ ਪ੍ਰਸਿੱਧੀ ਪ੍ਰਾਪਤ ਨਹੀਂ ਸੀ ਕੀਤੀ, ਕੁਝ ਨਹੀਂ ਜਾਣ ਸਕਦੇ । ਇਹ ਕੁਝ ਇਕ ਪ੍ਰਸਿੱਧ ਭਾਰਤੀ ਨਾਮ ਰਹੱਸ ਦੇ ਪਰਦੇ ਵਿਚ ਲਿਪਟੇ ਹੋਏ ਹਨ । ਲੰਕਅਵਤਾਰ ਨੇ ਸਾਡੇ ਦਰਸ਼ਨਵੇਤਾ ਨੂੰ "ਭਿਕਸ਼ੂ ਸ੍ਰੀਮਾਨ" ਅਰਥਾਤ ਗੌਰਵਸ਼ਾਲੀ ਭਿਕਸ਼ੂ ਆਖਿਆ ਹੈ, ਪਰ ਇਸ ਤੋਂ ਬੂ-ਸਟੋਨ ਦੀ ਇਹ ਸੋਚ ਬਣ ਗਈ ਕਿ ਭਿਕਸ਼ੂ ਖਾਧੇ ਜਾਣ ਮਗਰੋਂ ਉਸ ਦਾ ਨਾਮ ਭਿਕਸ਼ੂ ਸ੍ਰੀਮਾਨ ਹੋ ਗਿਆ । ਪਰ ਸੁਮਪਾ ਖਾਮਪਾ ਨੇ ਲਿਖਿਆ ਹੈ ਕਿ ਭਿਕਸ਼ੂ ਥਾਪੇ ਵਾਣ ਮਗਰੋਂ ਉਸ ਨੂੰ ਸ੍ਰੀ ਪ੍ਰਜਨਧਰ ਆਖਿਆ ਜਾਣ ਲੱਗ ਪਿਆ ਸੀ । ਦੋਹਾਂ ਹੀ ਗੱਲਾਂ ਦਾ ਕੋਈ ਆਧਾਰ ਨਹੀਂ । ਪੂਰਾਤਨ ਚੀਨੀ ਪੁਸਤਕਾਂ ਵਿਚ ਨਾਗਾਰਜੁਨ ਨਾਮ ਦਾ ਅਨੁਵਾਦ "ਲੁੰਗ-ਸ਼ੂ" (ਨਾਗ ਰੁਖ) ਕੀਤਾ ਗਿਆ ਹੈ ਅਤੇ ਕੁਮਾਰ ਜੀਵ ਦੀ ਵਿਆਖਿਆ ਅਨੁਸਾਰ ਉਸ ਦਾ ਇਹ ਨਾਮ ਇਸ ਵਾਸਤੇ ਸੀ ਕਿ ਉਸ ਨੇ ਅਰਜਨ ਜਾਤੀ ਦੇ ਰੁੱਖ ਹੇਠ ਜਨਮ ਲਿਆ ਸੀ ਅਤੇ ਨਾਗਾਂ ਕੋਲੋਂ ਮਾਰਗ (ਮੁਕਤੀ ਦਾ) ਪ੍ਰਾਪਤ ਕੀਤਾ ਸੀ । ਕੁਝ ਪੁਸਤਕਾਂ ਵਿਚ ਇਸ ਦਾ ਅਨੁਵਾਦ 'ਲੁੰਗ

ਸ਼ੈਮ' (ਨਾਗ ਉਤੇ ਹਾਵੀ) ਕੀਤਾ ਗਿਆ ਹੈ, ਅਤੇ ਹਿਉਨ ਸਾਂਗ ਅਤੇ ਆਈ-ਸਿੰਗ ਨੇ ਇਸ ਦਾ ਅਨੁਵਾਦ 'ਲੁੰਗ ਸੈਂਗ' (ਨਾਗ ਬਹਾਦਰ) ਕੀਤਾ ਹੈ। ਤਿੱਬਤੀਆਂ ਨੇ ਇਸ ਦਾ ਅਨੁਵਾਦ "ਕਲੂਸ-ਗਰੂਬ" (ਨਾਗਾਂ ਦੁਆਰਾ ਪ੍ਰਬੀਨ ਬਣਾਇਆ) ਕੀਤਾ ਹੈ।

ਨਾਗਾਰਜੁਨ ਨੂੰ ਸ਼ਰਧਾਂਜਲੀ ਦੀ ਚੰਦਰਕ੍ਰਿਤੀ ਦੀ ਕਵਿਤਾ ਤੋਂ ਸੰਕੇਤ ਲੈ ਕੇ, ਬੂ-ਸਟੋਨ ਨੇ ਇਸ ਨਾਮ ਦੀ ਵਿਆਖਿਆ ਇਸ ਪ੍ਰਕਾਰ ਕੀਤੀ ਹੈ : ਜਿਵੇਂ ਇਕ ਨਾਗ ਸਮੁੰਦਰ ਵਿਚ ਜਨਮ ਲੈਂਦਾ ਹੈ ਅਤੇ ਦੋਹਾਂ ਕਿਨਾਰਿਆਂ ਤੋਂ ਕਤਰਾਉਂਦਾ ਹੈ, ਇਸ ਤਰ੍ਹਾਂ ਸਾਡੇ ਦਰਸ਼ਨਵੇਤਾ ਨੇ ਪ੍ਰਬੁਧਤਾ ਦੇ ਮਹਾਂਸਾਗਰ (ਸਮਬੁਧਾਧਿਸਾਗਰ) ਵਿਚ ਜਨਮ ਲਿਆ ਅਤੇ ('ਹੈ' ਅਤੇ 'ਹੈ ਨਹੀਂ') ਦੇ ਦੋ ਕਿਨਾਰਿਆਂ ਤੋਂ ਕਤਰਾਉਂਦਾ ਰਿਹਾ; ਜਿਵੇਂ ਨਾਗ ਹੀਰੇ ਜਵਾਹਰਾਂ ਅਤੇ ਸੋਨੇ ਦਾ ਮਾਲਕ ਹੁੰਦਾ ਹੈ, ਸਾਡਾ ਦਰਸ਼ਨਵੇਤਾ ਸੱਚੇ ਧਰਮ ਦੇ ਖ਼ਜ਼ਾਨੇ (ਸਾਧਰਮ ਕੋਸ਼) ਦਾ ਮਾਲਕ ਸੀ; ਅਤੇ ਜਿਵੇਂ ਨਾਗ ਦੀਆਂ ਚਮਕਦੀਆਂ ਅੱਖਾਂ ਤੇ ਜ਼ਹਿਰ ਫੂਕਦੀ ਸਾੜਦੀ ਹੈ ਇਸੇ ਤਰ੍ਹਾਂ ਉਸ ਦੀ ਦਗਦੀ ਅੰਤਰ ਦ੍ਰਿਸ਼ਟੀ ਅਤੇ ਤਰਕਤਾ ਵਿਰੋਧੀਆਂ ਤੇ ਸਿੱਧਾਂਤਾਂ ਨੂੰ ਸਾੜਦੀ ਫੂਕਦੀ ਸੀ ਅਤੇ ਸਭਨਾਂ ਦੇ ਮਨਾਂ ਵਿਚ ਜੋਤ ਜਗਾ ਦੇਂਦੀ ਸੀ। ਇਸ ਕਰਕੇ ਉਹਦਾ ਨਾਮ ਨਾਗ ਪੈ ਗਿਆ। ਜਿਵੇਂ ਪਾਂਡਵ ਰਾਜਕੁਮਾਰ ਅਰਜਨ ਦੇ ਤੀਰਾਂ ਨੇ ਦੁਸ਼ਮਣ ਦੀਆਂ ਸੈਨਾਵਾਂ ਦਾ ਵਿਨਾਸ਼ ਕੀਤਾ ਅਤੇ ਰਾਜ ਪ੍ਰਾਪਤ ਕੀਤਾ, ਉਸੇ ਤਰ੍ਹਾਂ ਸਾਡੇ ਦਰਸ਼ਨਵੇਤਾ ਦੇ ਲਾਸਾਨੀ ਗਿਆਨ ਅਤੇ ਸ਼ਬਦਾਂ ਨੇ ਬਾਕੀ ਦੀਆਂ ਸ਼ਕਤੀਆਂ ਦਾ ਵਿਨਾਸ਼ ਕੀਤਾ ਅਤੇ ਸਭਨਾਂ ਮਨੁੱਖਾਂ ਅਤੇ ਦੇਵਤਿਆਂ ਵਾਸਤੇ ਜਿਨ੍ਹਾਂ ਨੇ ਉਸ ਨੂੰ ਸੁਣਿਆ (ਤ੍ਰਿਧਾਤੂ ਰਾਜਯਸ੍ਰੀਯਾਮ) ਸਚਾਈ ਦਾ ਰਾਜ ਸਥਾਪਤ ਕੀਤਾ। ਇਸ ਵਾਸਤੇ ਉਹਦਾ ਨਾਮ ਅਰਜਨ ਪੈ ਗਿਆ। ਬੂ-ਸਟੋਨ ਅਨੁਸਾਰ, ਇਸ ਪ੍ਰਕਾਰ ਉਹ ਨਾਗ ਵੀ ਹੈ ਅਤੇ ਅਰਜਨ ਵੀ। ਇਹ ਇਕ ਜੁਗਤਪੂਰਨ ਕੋਸ਼ਿਸ਼ ਹੈ ਪਰ, ਜਿਵੇਂ ਕਿ ਸੰਸਕ੍ਰਿਤ ਨਾਮ ਦੀ ਇਸ ਪ੍ਰਕਾਰ ਵਿਆਖਿਆ ਹੋ ਸਕਦੀ ਹੈ, ਇਸ ਤੋਂ ਸਾਬਤ ਕੁਝ ਨਹੀਂ ਹੁੰਦਾ।

**ਧਾਰਮਿਕ ਤੇ ਵਿਗਿਆਨਿਕ ਕਾਰਜਸ਼ੀਲਤਾ** : ਜਾਪਦਾ ਹੈ ਕਿ ਉਹ ਮਹਾਯਾਨ ਧਾਰਮਿਕ ਜੀਵਨ ਦਾ ਪਾਲਣ ਕਰਦਾ ਸੀ ਜਿਸ ਵਿਚ ਸ਼ਾਮਲ ਹੈ ਬੁੱਧ ਦੀ ਪੂਜਾ, ਬੋਧਿਸਤਵ ਦਾ ਸਤਿਕਾਰ, ਅਤੇ ਸਤੂਪਿਆਂ ਦੀ ਪਰਕਰਮਾ ਕਰਨਾ (ਅਭਿਪਰਦਕਸ਼ਿਨਾ) ਤੇ ਉਹਨਾਂ ਵਿਚ ਮੱਥਾ ਟੇਕਣਾ ਤੇ ਚੜ੍ਹਾਵਾ ਚੜ੍ਹਾਉਣਾ। ਉਸ ਨੇ ਬਹੁਤ ਸਾਰੇ ਮੰਦਰਾਂ ਦੀ ਉਸਾਰੀ ਦੀ ਪ੍ਰੇਰਨਾ ਦਿਤੀ, ਬੁੱਧ ਗਯਾ ਵਿਖੇ ਪਵਿੱਤਰ ਸਥਾਨ ਨੂੰ ਨਿਰੰਜਨਾ ਨਦੀ ਦੀ ਢਾਹ ਲੱਗਣ ਤੋਂ ਸੁਰੱਖਿਅਤ ਕੀਤਾ, ਉਥੇ ਬੋਧੀ ਰੁੱਖ ਤੇ ਮੰਦਰ ਦੇ ਦੁਆਲੇ ਸਜਾਵਟੀ ਜਾਲੀਆਂ ਵਾਲੀ ਪੱਥਰ ਦੀ ਇਮਾਰਤ ਬਣਵਾਈ ਅਤੇ ਧਨਯਾਕਾਤਕਾ (ਗੁਨਟੂਰ ਜ਼ਿਲੇ ਵਿਚ ਅਮਰਾਵਤੀ) ਤੇ ਸਤੂਪਾ ਦੁਆਲੇ ਜੰਗਲਾਂ ਲਗਵਾਇਆ। ਇਹ ਆਖ਼ਰੀ ਕੰਮ ਇਕ ਬਹੁਤ ਵੱਡੀ ਕਲਾਤਮਕ ਪ੍ਰਾਪਤੀ ਸੀ (ਅੱਗੇ ਵੇਖੋ) ਉਹ ਸ਼ਾਇਦ ਇਕ ਪਰਾਲੌਕਿਕ ਬੁੱਧ, ਅਮਿਤਾਭ ਦਾ ਭਗਤ ਸੀ ਜਿਸ

ਦੀ ਪੂਜਾ ਭਗਤੀ ਦੇ ਵਿਕਾਸ ਵਿਚ ਉਸ ਦਾ ਯੋਗਦਾਨ ਪ੍ਰਤੀਤ ਹੁੰਦਾ ਹੈ। "ਗਰੂਬ ਮਠ" ਵਿਚ ਜਾਪ-ਯਾਨ-ਗ਼ਾਦ-ਪਾ (ਅਨੁਮਾਨਤ 1800 ਈਸਵੀ) ਨੇ ਕਿਹਾ ਹੈ ਕਿ ਇਹ ਬੋਧਿਸਤਵ ਮੰਜੂਸ੍ਰੀ ਸੀ ਜਿਸ ਨੇ ਨਾਗਾਰਜੁਨ ਨੂੰ ਮਾਧਿਅਮਿਕ ਦਰਸ਼ਨ ਵਿਕਸਤ ਕਰਨ ਦੀ ਪ੍ਰੇਰਨਾ ਦਿਤੀ। ਧਿਆਨ ਦੇ ਮਾਧਿਅਮ ਰਾਹੀਂ ਉਹ ਅਧਿਆਤਮਕ ਸਿਖਰ ਉਤੇ ਪਹੁੰਚ ਗਿਆ, ਅਤੇ ਉਸ ਦੀਆਂ ਰਹੱਸਮਈ ਪ੍ਰਾਪਤੀਆਂ, ਮਹਾਨ ਅੰਤਰ-ਦ੍ਰਿਸ਼ਟੀ (ਪ੍ਰਗਿਆ) ਅਤੇ ਕਰੁਣਾ ਸਦਕਾ ਸਭਨਾਂ ਵਿਚ ਉਸ ਦੀ ਬੋਧਿਸਤਵ ਵਜੋਂ ਪਛਾਣ ਬਣ ਗਈ। "ਨਾਨ-ਹਾਈ-ਚੀ-ਕਵੀ" ਨੇ ਲਿਖਿਆ ਹੈ ਕਿ ਨਾਂਸਾਂ ਰਾਹੀਂ ਪਾਣੀ ਪੀਣ ਵਰਗੀਆਂ ਯੋਗਾ ਵਿਧੀਆ ਰਾਹੀਂ, ਉਸ ਨੇ ਲੰਮੀ ਉਮਰ ਪ੍ਰਾਪਤ ਕੀਤੀ।

ਵਿਗਿਆਨ ਵਿਚ ਉਸ ਦੇ ਯੋਗਦਾਨ ਬਾਰੇ ਜਿਥੇ ਨਿਸਚਿਤ ਕੁਝ ਨਹੀਂ ਆਖਿਆ ਜਾ ਸਕਦਾ, ਉਥੇ ਇਹ ਸੰਭਵ ਹੈ ਕਿ ਉਸ ਨੇ ਚਿਕਿਤਸਾ ਵਿਚ ਕੁਝ ਵਿਲੱਖਣਤਾ ਪ੍ਰਾਪਤ ਕੀਤੀ ਹੋਵੇ ਅਤੇ ਰਸਾਇਣ ਵਿਗਿਆਨ ਤੇ ਧਾਤਸਾਜ਼ੀ ਦਾ ਅਧਿਅਨ ਕੀਤਾ ਹੋਵੇ, ਅਤੇ ਕੀਮੀਆਗਰੀ ਵਿਚ ਵੀ ਹੱਥ-ਪੈਰ ਮਾਰੇ ਹੋਣ ਜਿਵੇਂ ਅੰਗ੍ਰੇਜ਼ ਦਰਸ਼ਨਵੇਤਾ ਬ੍ਰੇਕਲੇ ਨੇ ਤਾਰਕੋਲ ਦੇ ਘੋਲ ਉਤੇ ਵਕਤ ਜ਼ਾਇਆ ਕੀਤਾ ਅਤੇ ਇਸ ਦੇ ਗੁਣਾਂ ਬਾਰੇ ਲਿਖਿਆ।

**ਯਾਤਰਾਵਾਂ** : ਇਹ ਗੱਲ ਮੰਨਣਯੋਗ ਹੈ ਕਿ ਗਿਆਨ ਦੀ ਭਾਲ ਵਿਚ ਯਾਤਰਾ ਕਰਦਿਆਂ ਉਹ ਹਿਮਾਲਾ ਪਰਬਤ 'ਤੇ ਪਹੁੰਚ ਗਿਆ ਹੋਵੇ। ਉਹ ਬੁੱਧ ਨਾਲ ਸੰਬੰਧਿਤ ਪਵਿੱਤਰ ਥਾਵਾਂ ਉਤੇ ਜ਼ਰੂਰ ਗਿਆ ਹੋਵੇਗਾ ਅਤੇ ਕਲ੍ਹਨ ਅਨੁਸਾਰ, ਉਹ ਕੁਝ ਚਿਰ ਵਾਸਤੇ ਕਸ਼ਮੀਰ ਵੀ ਗਿਆ ਸੀ। ਇਕ ਬਿਰਤਾਂਤ ਵਿਚ ਇਹ ਕਿਹਾ ਗਿਆ ਹੈ ਕਿ ਕਨਿਸ਼ਕ ਦੇ ਕਾਲ ਵਿਚ ਨਾਗਾਰਜੁਨ ਸ਼ਾਦਰਹਵਦਾਨ ਵਿਚ ਰਹਿੰਦਾ ਸੀ (ਆਧੁਨਿਕਹਰਵਾਨ, ਸ੍ਰੀ ਨਗਰ ਦੇ ਬਾਹਰ ਵਾਰ ਸ਼ਾਲੀਮਾਰ ਤੋਂ ਕੋਈ ਦੋ ਮੀਲ ਦੂਰ) ਜੇ ਇਹ ਗੱਲ ਸੱਚੀ ਹੋਵੇ ਤਾਂ ਇਹ ਤੀਜਾ ਕਨਿਸ਼ਕ ਹੋਣਾ ਚਾਹੀਦਾ ਹੈ। ਉਸ ਨੇ ਧਰਮ ਦੇ ਪ੍ਰਚਾਰ ਦੀ ਖ਼ਾਤਰ, ਧਰਮ ਨੂੰ ਪ੍ਰਮਾਣਿਤ ਕਰਨ ਦੀ ਕੋਸ਼ਿਸ਼ ਵਿਚ ਗ਼ੈਰ-ਬੋਧੀ ਦਰਸ਼ਨਵੇਤਾਵਾਂ ਨਾਲ ਸੰਬਾਦ ਰਚਾਉਂਦਿਆਂ, ਉਹਨਾਂ ਨੂੰ ਸੱਚ ਦੇ ਮਾਰਗ ਉਤੇ ਲਿਆਉਣ ਲਈ ਯਾਤਰਾ ਕੀਤੀ ਹੋਵੇਗੀ। ਫਾਂਗ-ਚੀਨ ਦਾ ਕਹਿਣਾ ਹੈ ਕਿ ਪਾਟਲੀਪੁਤਰ ਵਿਚ ਕੁੱਕੁਤਾਰਮ ਦੇ ਨੇੜੇ ਇਕ ਮੱਠ ਵਿਚ ਬਾਰਾਂ ਦਿਨ ਤੱਕ ਚਲੇ ਇਕ ਵੱਡੇ ਦਾਨ ਸੰਬਾਦ ਵਿਚ, ਉਸ ਨੇ ਸਭ ਗ਼ੈਰ-ਬੋਧੀ ਪ੍ਰਣਾਲੀਆਂ ਦਾ ਖੰਡਨ ਕੀਤਾ ਸੀ, ਅਤੇ ਇਸ ਵਿਜੈ ਦਾ ਜਸ਼ਨ ਮਨਾਉਂਦਿਆਂ ਰਾਜੇ ਨੇ ਉਸ ਥਾਂ ਇਕ ਯਾਦਗਾਰੀ ਸਤੂਪ ਖੜਾ ਕਰਵਾਇਆ ਜਿਸ ਦਾ ਨਾਂ ਮੋਂਗ ਕਾਲ ਰਖਿਆ। ਪਰੰਤੂ ਹਿਊਨ ਸਾਂਗ ਇਸ ਪ੍ਰਾਪਤੀ ਨੂੰ ਆਪਣੇ ਚੇਲੇ ਆਰੀਆਦੇਵ ਦੇ ਨਾਂ ਨਾਲ ਜੋੜਦਾ ਹੈ।

**ਨਿਵਾਸ ਸਥਾਨ** : ਹਿਊਨ ਸਾਂਗ ਨੇ ਲਿਖਿਆ ਹੈ ਕਿ ਨਾਗਾਰਜੁਨ ਪਹਿਲਾਂ ਕੋਸਲਾ ਵਿਚ ਇਕ ਸ਼ਹਿਰ ਦੇ ਦੱਖਣ ਲਾਗੇ ਅਸ਼ੋਕ ਸਤੂਪ ਨਾਲ ਸੰਬੰਧਿਤ ਇਕ

ਪੁਰਾਣੇ ਮੱਠ ਵਿਚ ਰਹਿੰਦਾ ਸੀ, ਅਤੇ ਬਾਅਦ ਵਿਚ ਉਹ ਰਾਜਾ ਸ਼ਾ-ਤੋ-ਪਾ-ਹੋ (ਸਤਵਾਹਨ) ਦੁਆਰਾ ਉਹਦੇ ਵਾਸਤੇ ਵਿਸ਼ੇਸ਼ ਰੂਪ ਵਿਚ ਬਣਵਾਏ ਵੱਡੇ ਮੱਠ ਵਿਚ ਰਿਹਾ। ਇਹ ਮੱਠ ਪੋ-ਲੋ-ਮੋ-ਲੋ-ਕੀ-ਲੀ (ਭਰਮਾਰ ਗਿਰੀ) ਪਰਬਤ ਉਤੇ ਸੀ ਜਿਹੜਾ ਕੋਸਲਾ ਦੀ ਰਾਜਧਾਨੀ ਦੇ ਦੱਖਣ-ਪੂਰਬ ਵਿਚ ਇਥੋਂ ਲੱਗਭਗ 300 ਲੀ (ਇਕ ਲੀ ਇਕ ਮੀਲ ਦਾ ਛੇਵਾਂ ਹਿੱਸਾ) ਦੂਰ ਸੀ। ਪਰ ਹਵੀ ਦੀ ਲਿਖਤ 'ਹਿਊਨ ਸਾਂਗ ਦਾ ਜੀਵਨ' ਵਿਚ ਇਸ ਇਲਾਕੇ ਦਾ ਜ਼ਿਕਰ ਦਰਸ਼ਿਨ ਕੋਸਲਾ ਕਰਕੇ ਆਇਆ ਹੈ, ਅਤੇ ਕੁਝ ਵਿਦਵਾਨਾਂ ਦਾ ਦਾਅਵਾ ਹੈ ਕਿ ਹਿਊਨ ਸਾਂਗ ਨੇ ਲਿਖਿਆ ਸੀ ਕਿ ਇਹ ਪਰਬਤ ਉਸ ਦੇਸ਼ ਦੇ ਦੱਖਣ ਵਿਚ (ਇਸ ਦੀ ਰਾਜਧਾਨੀ ਦੇ ਨਹੀਂ) 300 ਲੀ ਦੂਰ ਹੈ। ਚੀਨ-ਵਿਗਿਆਨੀ ਸਹਿਮਤ ਹਨ ਕਿ ਜਿਸ ਪਰਬਤ ਤੇ ਰਾਜੇ ਦਾ ਜ਼ਿਕਰ ਹਿਊਨ ਸਾਂਗ ਨੇ ਕੀਤਾ ਹੈ ਉਹਨਾਂ ਨੂੰ ਭਰਮਾਰਗਿਰੀ ਤੇ ਸਤਵਾਹਨ ਸਮਝਣਾ ਉਚਿਤ ਹੀ ਹੈ। ਆਂਧਰਾ ਪ੍ਰਦੇਸ ਵਿਚ ਸ੍ਰੀ ਸ਼ੈਲ ਪਰਬਤ ਜਿਥੋਂ ਦੀ ਮੁਖ ਦੇਵੀ ਭ੍ਰਮਾਰੰਬਾ ਜਾਂ ਭ੍ਰਮਾਰੀ ਹੈ ਇਸ ਨਾਂ ਦਾ ਇਕੋ ਇਕ ਪਰਬਤ ਜਾਪਦਾ ਹੈ। ਪਰ ਇਸ ਉਤੋਂ ਕੋਈ ਮਹੱਤਵਪੂਰਣ ਬੋਧੀ ਅਵਸ਼ੇਸ਼ ਨਹੀਂ ਮਿਲੇ ਅਤੇ ਇਹ ਕੋਸਲਾ (ਜਾਂ ਸਗੋਂ ਦਕਸ਼ਿਨ ਕੋਸਾਲਾ) ਦੇ ਦੱਖਣ ਜਾਂ ਦੱਖਣ-ਪੱਛਮ ਵਿਚ ਤਕਰੀਬਨ 300 ਲੀ ਦੂਰ ਨਹੀਂ।

ਹਿਊਨ-ਸਾਂਗ ਕੋਈ ਇਤਿਹਾਸਕਾਰ ਜਾਂ ਭੂਗੋਲ-ਸ਼ਾਸਤਰੀ ਨਹੀਂ ਸੀ। ਉਹ ਇਕ ਮਹਾਨ ਵਿਦਵਾਨ ਸੀ, ਪਰ ਨਾਲ ਹੀ ਕੰਨਾਂ ਦਾ ਕੱਚਾ ਮਧ-ਕਾਲੀ ਭਿਕਸ਼ੂ ਅਤੇ ਸ਼ਰਧਾਲੂ ਯਾਤਰੂ ਜਿਸ ਨੇ ਭਾਰਤ ਵਿਚ ਪਵਿੱਤਰ ਬੋਧੀ ਥਾਵਾਂ ਦੀ ਯਾਤਰਾ ਕੀਤੀ ਅਤੇ ਉਹਨਾਂ ਬਾਰੇ ਦੰਦ-ਕਥਾਵਾਂ ਇਕੱਠੀਆਂ ਕੀਤੀਆਂ ਤੇ ਉਹਨਾਂ ਦਾ ਵਰਣਨ ਕੀਤਾ। ਉਸ ਅਨੁਸਾਰ, ਕੋਸਾਲਾ ਕਾਲਿੰਗਾ ਤੋਂ ਲੱਗਭਗ 1800 ਲੀ ਉਤਰ ਪੱਛਮ ਵਿਚ ਸੀ ਅਤੇ ਕੋਸਾਲਾ ਤੋਂ ਤਕਰੀਬਨ 900 ਲੀ ਦੱਖਣ ਆਂਧਰਾ ਸੀ ਅਤੇ ਆਂਧਰਾ ਦੇ ਦੱਖਣ ਵਿਚ 1000 ਲੀ ਦੂਰ "ਧਨਬਾਕਾਤਕ ਦੇਸ਼" ਸੀ ਅਤੇ ਇਸ ਦੇ ਦੱਖਣ ਪੱਛਮ ਵਿਚ ਤਕਰੀਬਨ 1000 ਲੀ ਦੂਰ ਚੋਲਾ ਸੀ। ਇਹਨਾਂ ਇਲਾਕਿਆਂ ਦੀ ਇਕ ਦੂਜੇ ਤੋਂ ਦੂਰੀ ਅਤੇ ਦਿਸ਼ਾ, ਜੋ ਉਸ ਨੇ ਦਿੱਤੀ ਹੈ, ਗ਼ਲਤ ਹੈ ਅਤੇ ਇਸ ਵਿਚ ਰੋਲ ਘਚੋਲ ਪਿਆ ਹੋਇਆ ਹੈ। ਅਤੇ ਉਸ ਦੇ ਜੀਵਨ ਵਿਚ ਕੋਸਾਲਾ ਦੀ ਥਾਂ ਦਕਸ਼ਿਨ ਕੋਸਾਲਾ ਦਾ ਜ਼ਿਕਰ ਆਉਂਦਾ ਹੈ ਅਤੇ ਜਿਥੇ ਆਂਧਰਾ ਤੋਂ ਇਸ ਦੀ ਦੂਰੀ ਓਨੀ ਹੀ ਹੈ, ਦਿਸ਼ਾ ਬਦਲ ਗਈ ਹੈ। ਅਤੇ ਧਨਯਾਕਤਕ ਤੋਂ ਚੋਲਾ ਦੀ ਦਿਸ਼ਾ ਵੱਖਰੀ ਦਿਤੀ ਗਈ ਹੈ। ਇਸ ਤੋਂ ਇਲਾਵਾ ਉਹ ਭ੍ਰਮਾਰਗਿਰੀ ਮੱਠ ਵਿਚ ਵੀ ਨਹੀਂ ਗਿਆ, ਕਿਉਂਕਿ ਉਸ ਨੇ ਲਿਖਿਆ ਹੈ ਕਿ ਇਹ ਵਰਤੋਂ ਵਿਚ ਨਹੀਂ ਸੀ ਆਉਂਦਾ ਅਤੇ ਇਸ ਵੱਲ ਜਾਂਦੇ ਰਾਹ ਦਾ ਵੀ ਪਤਾ ਨਹੀਂ ਸੀ। ਉਹ ਧਨਯਾਕਾਤਕ ਗਏ ਹੋਣ ਦਾ ਦਾਅਵਾ ਕਰਦਾ ਹੈ, ਪਰ ਪ੍ਰਸਿੱਧ ਅਮਰਾਵਤੀ ਮਹਾਚੇਤਯ ਤਕ ਦਾ ਜ਼ਿਕਰ ਨਹੀਂ ਕਰਦਾ ਜਿਹੜਾ ਪੁਰਾਤੱਤਵੀ ਗਵਾਹੀ ਅਨੁਸਾਰ ਘੱਟੋ ਘੱਟ ਮੋਰੀਆ ਦੇ ਪਿਛਲੇ

ਯੁੱਗ ਤਕ ਮੌਜੂਦ ਸੀ ਅਤੇ 12ਵੀਂ ਸਦੀ ਈਸਵੀ ਤਕ ਦਾਨ ਵਸੂਲ ਕਰਦਾ ਰਿਹਾ। ਇਸ ਦੇ ਉਲਟ ਉਹ "ਧਨਯਾਕਤਕ ਦੇਸ਼" ਦੇ ਵੀਹ ਵਸਦੇ ਮੱਠਾਂ ਅਤੇ ਬਹੁਤ ਸਾਰੇ ਉਜੜੇ ਮੱਠਾਂ ਬਾਰੇ ਲਿਖਦਾ ਹੈ ਅਤੇ ਉਸ ਦੇਸ਼ ਦੀ ਰਾਜਧਾਨੀ (ਉਸ ਨੇ ਨਾਂ ਨਹੀਂ ਦਿਤਾ) ਦੇ ਪੂਰਬ ਤੇ ਪੱਛਮ ਵਿਚ ਪਹਾੜੀਆਂ ਉਤਲੇ ਦੋ ਮੱਠਾਂ ਦੀ ਗੱਲ ਕਰਦਾ ਹੈ। ਜ਼ਾਹਿਰ ਹੈ ਕਿ ਉਹ ਜਿਹੜੀਆਂ ਥਾਵਾਂ ਉਤੇ ਗਿਆ ਉਥੋਂ ਦੀਆਂ ਅਤਿਅੰਤ ਮਹੱਤਵਪੂਰਨ ਚੀਜ਼ਾਂ ਦੇਖਣ ਵਿਚ ਵੀ ਅਸਫਲ ਰਿਹਾ। ਅਜਿਹੇ ਲੇਖਕ ਦੀ ਅਸੀਂ ਕੇਵਲ ਉਸੇ ਗੱਲ ਨੂੰ ਸਵੀਕਾਰ ਕਰ ਸਕਦੇ ਹਾਂ ਜਿਸ ਦੀ ਦੂਜੇ ਸਰੋਤਾਂ ਦੁਆਰਾ ਪ੍ਰੋੜ੍ਹਤਾ ਹੁੰਦੀ ਹੈ। ਕਿਸੇ ਵੀ ਹੋਰ ਸਰੋਤ ਵਿਚ ਨਹੀਂ ਕਿਹਾ ਗਿਆ ਕਿ ਨਾਗਾਰਜੁਨ ਕੋਸਾਲਾ ਜਾਂ ਦਕਸ਼ਿਨ ਕੋਸਾਲਾ ਵਿਚ ਰਿਹਾ। ਇਸ ਵਾਸਤੇ, ਨਾਗਾਰਜੁਨ ਨਾਲ ਇਸ ਦਾ ਕੋਈ ਸੰਬੰਧ ਨਹੀਂ। ਦੂਜੇ ਪਾਸੇ, ਸਤਵਾਹਨ ਰਾਜਾ ਨਾਲ ਉਸ ਦੀ ਮਿੱਤਰਤਾ ਦੀ ਦੂਜੇ ਸਰੋਤਾਂ ਦੁਆਰਾ ਪੁਸ਼ਟੀ ਹੁੰਦੀ ਹੈ, ਅਤੇ ਰਤਨਾਵਲੀ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਉਸ ਨੇ ਰਾਜਾ ਨੂੰ ਇਕ ਵੱਡਾ ਮੰਦਰ ਉਸਾਰਨ ਲਈ ਪ੍ਰੇਰਿਆ, ਇਸ ਲਈ ਹਿਊਨ ਸਾਂਗ ਦੀਆਂ ਇਹ ਗੱਲਾਂ ਸਹੀ ਹਨ।

ਦਲੀਲ ਪੇਸ਼ ਕੀਤੀ ਗਈ ਹੈ ਕਿ ਪੋ-ਲੋ-ਮੋ-ਲੋ-ਕੀ-ਲੀ ਗਮਤੇਕ ਦੇ ਨੇੜੇ (ਨਾਗਪੁਰ ਦੇ ਨੇੜੇ) ਦੀ ਇਕ ਪਹਾੜੀ ਸਮਝਣੀ ਚਾਹੀਦੀ ਹੈ ਕਿਉਂਕਿ ਉਹ ਦਕਸ਼ਿਨ ਕੋਸਾਲਾ ਦੀ ਸਰਹੱਦ ਉਤੇ ਹੈ ਅਤੇ ਉਸ ਪਹਾੜੀ ਉਤੇ ਇਕ ਮੱਠ ਦੇ ਖੰਡਰ ਹਨ ਅਤੇ ਕਿਉਂਕਿ ਇਸ ਪਹਾੜੀ ਵਿਚ ਨਾਗਾਰਜੁਨ ਨਾਂ ਦੀ ਇਕ ਗੁਫਾ ਹੈ ਇਹ ਥਾਂ ਉਹ ਇਲਾਕਾ ਨਹੀਂ ਹੋ ਸਕਦਾ ਜਿਸ ਦੀ ਚਰਚਾ ਚੀਨੀ ਯਾਤਰੂ ਨੇ ਕੀਤੀ ਹੈ ਕਿਉਂਕਿ ਇਹ ਕਾਲਿੰਗਾ ਦੇ ਉਤਰ-ਪੱਛਮ ਵਿਚ 1800 ਲੀ ਨਹੀਂ ਅਤੇ ਆਂਧਰਾ ਦੇ ਉਤਰ ਵਿਚ 900 ਲੀ ਨਹੀਂ (ਜਿਸ ਦੀ ਰਾਜਧਾਨੀ ਉਸ ਅਨੁਸਾਰ ਵੇਨਗੀ ਸੀ) ਇਹ ਪਹਾੜੀ ਭ੍ਰਮਾਰਗਿਰੀ ਨਾਂ ਦਾ "ਉੱਚਾ ਤੇ ਗਠਵਾਂ" ਪਰਬਤ ਨਹੀਂ; ਅਤੇ ਉਥੋਂ ਦੇ ਖੰਡਰ ਉਸ ਵੱਡੇ ਮੱਠ ਦੇ ਨਹੀਂ ਜਿਸ ਦਾ ਵਰਨਣ ਸਾਡੇ ਯਾਤਰੂ ਨੇ ਕੀਤਾ ਹੈ ਅਤੇ ਜਿਹੜਾ ਸਤਵਾਹਨ ਸ਼ਹਿਨਸ਼ਾਹ ਦੀ ਸ਼ੋਭਾ ਹੋਵੇ। ਗਯਾ ਤੋਂ ਲੱਗਭਗ 30 ਮੀਲ ਦੀ ਵਿੱਥ ਉਤੇ ਇਕ ਨਾਗਾਰਜੁਨ ਨਾਂ ਦੀ ਪਹਾੜੀ ਹੈ। ਇਸ ਪਹਾੜੀ ਨੂੰ ਵੀ ਉਹ ਪਰਬਤ ਸਮਝਣਾ ਬੇਹੂਦਾ ਗੱਲ ਹੋਵੇਗੀ ਜਿਸ ਉਤੇ ਨਾਗਾਰਜੁਨ ਦਾ ਵੱਡਾ ਮੱਠ ਬਣਿਆ ਹੋਇਆ ਸੀ। ਇਹ ਦਲੀਲ ਦੇਣਾ ਵੀ ਕੋਈ ਘੱਟ ਬੇਹੂਦਾ ਗੱਲ ਨਹੀਂ ਹੋਵੇਗੀ ਕਿ ਮਾਧਿਅਮਿਕਾ ਦਰਸ਼ਨ ਦਾ ਜਨਮ ਮਾਧਿਅਮਿਕ ਸ਼ਹਿਰ ਵਿਚ ਹੋਇਆ (ਇਸ ਵੇਲੇ ਨਾਗਾਰੀ ਸਦਾਉਂਦਾ ਹੈ ਅਤੇ ਚਿਤੋਰ ਤੋਂ ਪੂਰਬ ਵੱਲ ਛੇ ਮੀਲ ਦੀ ਵਿੱਥ ਉਤੇ ਹੈ) ਜਿਹੜਾ ਸਿਬੀਆ ਦਾ ਸ਼ਹਿਰ ਸੀ ਅਤੇ ਦੂਜੀ ਸਦੀ ਪੂਰਬ ਈਸਾ ਤੋਂ ਗੁਪਤਾ ਕਾਲ ਤੱਕ ਮੌਜੂਦ ਸੀ।

ਹਿਊਨ ਸਾਂਗ ਦੀ ਗਵਾਹੀ ਦੇ ਨਾਲ ਦੂਜੀ ਗਵਾਹੀ ਨੂੰ ਜੋੜ ਕੇ, ਇਸ ਆਧਾਰ ਉਤੇ ਨਾਗਾਰਜੁਨ ਦੇ ਪਰਬਤੀ ਮੱਠ ਦੀ ਨਿਸ਼ਾਨਦੇਹੀ ਸੰਭਵ ਹੈ। ਚੀਨੀ ਯਾਤਰੀ

ਫਾ-ਸੀਇਨ, ਜਿਹੜਾ 405-411 ਈਸਵੀ ਦੇ ਆਸ ਪਾਸ ਭਾਰਤ ਆਇਆ ਸੀ, ਦਕਸ਼ਿਨ ਪੱਥ ਵਿਚ ਇਕ ਪਰਬਤ ਉਤੇ ਪੰਜ-ਮੰਜ਼ਲੇ ਸੱਠ ਪੋ-ਲੋ-ਯੂ (ਪਰਵਤ) ਦਾ ਵਰਨਣ ਕਰਦਾ ਹੈ। ਇਸ ਦਾ ਜੋ ਉਸ ਨੇ ਵਿਸਥਾਰ ਵਰਨਣ ਕੀਤਾ ਹੈ ਉਹ ਸਮੁੱਚੇ ਤੌਰ ਤੇ ਉਸ ਪੰਜ ਮੰਜ਼ਲੇ ਮੱਠ ਦੇ, ਜਿਹੜਾ ਇਕ ਰਾਜਾ ਨੇ ਨਾਜਾਰਜੁਨ ਲਈ ਬਣਵਾਇਆ ਸੀ, ਹਿਊਨ ਸਾਂਗ ਵਲੋਂ ਦਿਤੇ ਵੇਰਵੇ ਨਾਲ ਮੇਲ ਖਾਂਦਾ ਹੈ। ਜੇ ਅਸੀਂ ਵਾਟਰਸ ਦੇ ਇਕ ਸੁਝਾਅ ਨੂੰ ਪ੍ਰਵਾਨ ਕਰ ਲਈਏ ਕਿ ਫਾ-ਸੀਇਨ ਨੇ ਗ਼ਲਤੀ ਨਾਲ ਪਰਵਤ ਨੂੰ ਪਾਗਵਤ ਸੁਣ ਲਿਆ, ਤਾਂ ਇਹ ਉਹ ਪਰਬਤ ਹੋ ਸਕਦਾ ਹੈ ਜਿਹੜਾ ਆਂਧਰਾ ਪ੍ਰਦੇਸ਼ ਦੇ ਜ਼ਿਲਾ ਗੁਨਟੂਰ ਵਿਚ ਕ੍ਰਿਸ਼ਨਾ ਨਦੀ ਦੇ ਕਿਨਾਰੇ ਹੈ ਤੇ ਜਿਸ ਦਾ ਨਾਂ ਹੈ ਨਾਗਾਰਜੁਨ ਕੌਂਡਾ, ਕਿਉਂਕਿ ਇਸ ਦੀ ਸ਼ਿਲਾਲੇਖੀ ਗਵਾਹੀ ਮਿਲਦੀ ਹੈ ਕਿ ਇਸ ਨੂੰ ਸ੍ਰੀ ਪਰਵਤ[87] ਆਖਿਆ ਜਾਂਦਾ ਸੀ। ਇਸ ਨਾਲ ਨਾਗਾਰਜੁਨ ਪਰਬਤ ਦੇ ਉਸ ਵਰਣਨ ਦਾ ਮਸਲਾ ਵੀ ਹੱਲ ਹੋ ਜਾਂਦਾ ਹੈ ਜਿਹੜਾ ਚੀਨੀ ਯਾਤਰੀ ਨੇ, ਜੋ ਆਪ ਕਦੇ ਇਥੇ ਗਿਆ ਨਹੀਂ, ਸੁਣੇ ਸੁਣਾਏ ਦੇ ਆਧਾਰ ਉਤੇ ਦਿਤਾ ਹੈ। ਤਿੱਬਤੀ ਤੇ ਭਾਰਤੀ ਬਿਰਤਾਂਤ ਇਹ ਦੱਸਦੇ ਹਨ ਕਿ ਨਾਗਾਰਜੁਨ ਕਈ ਵਰ੍ਹੇ ਧਨਯਾਕਾਤਕ ਦੇ ਨੇੜੇ, ਦੱਖਣ ਵਿਚ ਸ੍ਰੀ ਪਰਵਤ ਉਤੇ ਰਿਹਾ। ਇਸ ਉਤੋਂ ਮੱਠ ਇਮਾਰਤਾਂ ਤੇ ਸਤੂਪਿਆਂ ਦਾ ਏਨਾ ਵੱਡਾ ਸਮੂਹ ਮਿਲਿਆ ਹੈ ਜਿਸ ਵਰਗਾ ਦੱਖਣੀ ਭਾਰਤ ਵਿਚ ਹੋਰ ਕਿਧਰੇ ਵੀ ਨਹੀਂ ਮਿਲਿਆ। ਸ਼ਿਲਾਲੇਖੀ ਗਵਾਹੀ ਤੋਂ ਸੰਕੇਤ ਮਿਲਦਾ ਹੈ ਕਿ ਇਸ ਦੀਆਂ ਕੁਝ ਇਮਾਰਤਾਂ ਏਨੀਆਂ ਪੁਰਾਣੀਆਂ ਹੋ ਸਕਦੀਆਂ ਹਨ ਕਿ ਸਤਵਾਹਨ ਕਾਲ ਨਾਲ ਜਾ ਜੁੜਦੀਆਂ ਹਨ। ਇਹ ਨੱਲਾਮਲਾਈ ਪਰਬਤਮਾਲਾ ਦਾ ਇਕ ਭਾਗ ਹੈ, ਜਿਸ ਦਾ ਇਕ ਹਿੱਸਾ ਭਰਮਾਰਗਿਰੀ (ਸ੍ਰੀ ਸ਼ੈਲ) ਵੀ ਹੈ। ਇਕਸ਼ਵਾਕੂ ਕਾਲ ਵਿਚ (218-260 ਈਸਵੀ ਦੇ ਨੇੜੇ) ਇਸ ਪੂਰੀ ਪਰਬਤ ਮਾਲਾ ਨੂੰ ਸ੍ਰੀ ਪਰਵਤ ਆਖਿਆ ਜਾਂਦਾ ਸੀ।[88] ਤੇਲਗੂ ਚੋਡਾ, ਰੈਡੀ ਅਤੇ ਰੇਚਰਲਾ ਰਾਜਿਆਂ ਦੇ ਕੁਤਬਿਆਂ ਅਤੇ ਇਥੋਂ ਤੱਕ ਕਿ 41ਵੀਂ ਸਦੀ ਦੇ ਤੇਲਗੂ ਸਾਹਿੱਤ ਵਿਚ ਸ੍ਰੀ ਸ਼ੈਲ ਨੂੰ ਸ੍ਰੀ ਪਰਵਤ ਜਾਂ ਸਿਰਫ਼ ਪਰਵਤ ਹੀ ਲਿਖਿਆ ਮਿਲਦਾ ਹੈ। ਸ਼ਹਿਨਸ਼ਾਹ ਪੁਲੋਮਾਵੀ ਦੂਜੇ ਦੇ ਇਕ ਕੁਤਬ ਵਿਚ ਇਸ ਦਾ ਜ਼ਿਕਰ ਉਸ ਦੇ ਰਾਜ ਦੇ ਦੂਜੇ ਪਰਬਤਾਂ ਦੇ ਨਾਲ ਸਿਰੀਤਾਨ (ਸ੍ਰੀਸਥਾਨ) ਕਰਕੇ ਆਇਆ ਹੈ, ਅਤੇ ਇਸ ਦੇ ਇਰਦ ਗਿਰਦ ਦਾ ਸਾਰਾ ਇਲਾਕਾ-ਮੁਲਕ-ਸਲਤਨਤ ਵਿਚ ਸੀ। ਸ੍ਰੀ ਪਰਵਤ, ਸ੍ਰੀ ਸ਼ੈਲ, ਸ੍ਰੀ ਗਿਰੀ ਜਾਂ ਸਿਰਫ਼ ਪਰਵਤ ਨਾਂ ਦੀ ਕੋਈ ਹੋਰ ਪਰਬਤਮਾਲਾ ਨਹੀਂ ਹੈ। ਇਹ ਬੋਧੀਆਂ, ਹਿੰਦੂਆਂ ਤੇ ਜੈਨੀਆਂ[89] ਵਾਸਤੇ ਪਵਿੱਤਰ ਪਰਬਤ ਹੈ ਅਤੇ ਸਾਹਿੱਤ ਤੇ ਅਵਦਾਨਾਂ ਵਿਚ ਇਸ ਦਾ ਬੜਾ ਨਾਂ ਆਉਂਦਾ ਹੈ। ਸ੍ਰੀ ਸ਼ੈਲ ਕਪਲਿਕਾਵਾਂ ਦਾ ਟਿਕਾਣਾ ਸੀ ਅਤੇ ਮਗਰੋਂ ਇਹ ਇਕ ਪ੍ਰਸਿੱਧ ਸਾਕਤ ਕੇਂਦਰ ਬਣ ਗਿਆ। ਬਾਨ ਤੇ ਭਵਭੂਤੀ ਨੇ ਇਸ ਦਾ ਜ਼ਿਕਰ ਕੀਤਾ ਹੈ ਅਤੇ 968 ਈਸਵੀ ਦੇ ਇਕ ਕੰਬੋਦੀਅਨ ਕੁਤਬੇ ਵਿਚ ਇਸ ਨੂੰ ਸਿਧੀ ਪ੍ਰਦਾਨ (ਸਿਧੀਪ੍ਰਦ) ਕਰਨ ਦੇ ਸਮਰਥ

ਆਖਿਆ ਗਿਆ ਹੈ ।

ਅਸੀਂ ਨਿਸਚਿਤ ਰੂਪ ਵਿਚ ਨਹੀਂ ਕਹਿ ਸਕਦੇ ਕਿ ਸ੍ਰੀ ਪਰਵਤ ਦਾ ਨਾਂ ਨਾਗਾਰਜੁਨ ਕੌਂਡਾ ਕਦੋਂ ਪਿਆ । ਜਾਪਦਾ ਹੈ ਕਿ ਪਲਾਵਿਆਂ ਨੇ ਇਕਾਸ਼ਾਵਾਕੂਆਂ ਨੂੰ ਫ਼ਤਹਿ ਕਰਕੇ ਤੀਜੀ ਸਦੀ ਵਿਚ ਸ੍ਰੀ ਪਰਵਤ ਉਤੇ ਬੋਧੀ ਸਥਾਪਨਾਵਾਂ ਤਬਾਹ ਕਰ ਦਿਤੀਆਂ । "ਕੋਂਡਾਵਿਦੂ-ਸੀਮਾ-ਡੰਡਾਕਾਵਿਲੇ" ਅਨੁਸਾਰ, ਚੋਲਾ ਕਾਲ ਤੋਂ ਨਾਗਾਰਜੁਨ ਕੌਂਡਾ ਇਕ ਸਿਮਾ (ਇਕ ਪ੍ਰਸ਼ਾਸਨਿਕ ਖੇਤਰ) ਦਾ ਕੇਂਦਰ ਸੀ ਅਤੇ ਇਸ ਉਪਰ ਇਕ ਦੁਰਗ ਸੀ ਜਿਸ ਨਾਲ ਕਈ ਸੀਮਾਵਾਂ ਸੰਬੰਧਿਤ ਸਨ । ਪਰ ਇਸ ਸ਼੍ਰੇਣੀ ਦੇ ਸਥਾਨਕ ਅਭਿਲੇਖ 14ਵੀਂ ਸਦੀ ਦੇ ਪਿਛਲੇ ਹਿੱਸੇ ਤੋਂ ਪਹਿਲਾਂ ਦੇ ਨਹੀਂ ਹੋ ਸਕਦੇ । ਇਸ ਸਭ ਕੁਝ ਨੂੰ ਵਿਚਾਰਦਿਆਂ ਇਹ ਸਮਝਣਾ ਉਚਿਤ ਹੋ ਸਕਦਾ ਹੈ ਕਿ ਸ੍ਰੀ ਪਰਵਤ ਜਾਂ ਨਾਗਾਰਜੁਨ ਕੋਂਡਾ ਹੀ ਉਹ ਪਰਬਤ ਸੀ ਜਿਸ ਉਤੇ ਨਾਗਾਰਜੁਨ ਨੇ ਆਪਣਾ ਬਹੁਤਾ ਪਿਛਲਾ ਜੀਵਨ ਗੁਜ਼ਾਰਿਆ । ਇਕ ਤਰੀਕੇ ਨਾਲ ਹਿਊਨ ਸਾਂਗ ਬਹੁਤਾ ਗ਼ਲਤ ਨਹੀਂ ਜਦੋਂ ਉਹ ਕਹਿੰਦਾ ਹੈ ਕਿ ਭ੍ਰਮਾਰਗਿਰੀ ਹੀ ਉਹ ਪਰਬਤ ਹੈ ਜਿਸ ਉਤੇ ਉਸ ਦਾ ਮੱਠ ਬਣਿਆ ਹੋਇਆ ਸੀ । ਕਿਉਂਕਿ ਉਸ ਨੂੰ ਵੀ ਸ੍ਰੀ ਸ਼ੈਲ ਜਾ ਸ੍ਰੀ ਪਰਵਤ ਆਖਿਆ ਜਾਂਦਾ ਸੀ ਅਤੇ ਇਹ ਵੀ ਕ੍ਰਿਸ਼ਨਾ ਨਦੀ ਦੇ ਕੰਢਿਆਂ ਉਤੇ ਹੈ । ਅਤੇ ਇਹ ਉਸੇ ਪਰਬਤਮਾਲਾ ਦਾ ਇਕ ਸਿਰਾ ਹੈ । ਨਾਗਾਰਜੁਨ ਕੋਂਡਾ ਉਸ ਦਾ ਦੂਜਾ ਸਿਰਾ ਹੈ ਤੇ ਇਸ ਨੂੰ ਵੀ ਸ੍ਰੀ ਪਰਵਤ ਆਖਿਆ ਜਾਂਦਾ ਹੈ । ਇਹ ਪੂਰੀ ਪਰਬਤ ਮਾਲਾ-ਨੱਲਾ ਮਲਾਈ-ਪੂਰਬੀ ਘਾਟਾਂ ਦਾ ਹਿੱਸਾ ਹੈ ।

ਇਥੇ ਇਹ ਗੱਲ ਵੀ ਜੋੜੀ ਜਾ ਸਕਦੀ ਹੈ ਕਿ ਬਰਗੈਸ, ਵੋਗਲ ਅਤੇ ਜੂਵੀ ਦੂਬਰੀਲ ਤੋਂ ਲੈ ਕੇ ਦੇਮੀਵਿਲ ਅਤੇ ਕੋਨਟਸ ਤੱਕ, ਪੱਛਮ ਦੇ ਲੱਗਭਗ ਸਾਰੇ ਹੀ ਮੁੱਖ ਹਿੰਦ-ਵਿਗਿਆਨੀ ਅਤੇ ਬਹੁਤੇ ਹਿੰਦੁਸਤਾਨੀ ਵਿਦਵਾਨ ਪੋ-ਲੋ-ਮੋ-ਲੋ-ਕੀ-ਲੀ ਨੂੰ ਹੀ ਸ੍ਰੀ ਪਰਵਤ ਸਮਝਦੇ ਹਨ ਅਤੇ ਇਸ ਨੂੰ ਸਾਡੇ ਦਰਸ਼ਨਵੇਤਾ ਦਾ ਨਿਵਾਸ ਸਥਾਨ ਸਮਝਦੇ ਹਨ । ਪਰ ਕਈ ਹਿੰਦੁਸਤਾਨੀ ਵਿਦਵਾਨਾਂ ਦਾ ਇਹ ਖ਼ਿਆਲ ਹੈ ਕਿ ਇਸ ਉਤੇ ਰਹਿਣ ਵਾਲਾ ਸਿੱਧ ਨਾਗਾਰਜੁਨ ਸੀ ਨਾ ਕਿ ਮਹਾਨ ਮਾਧਿਅਮਿਕ ਦਰਸ਼ਨਵੇਤਾ । ਇਹ ਸੰਭਵ ਹੈ ਕਿ ਅਜਿਹਾ ਕੋਈ ਦੂਜਾ ਨਾਗਾਰਜੁਨ ਹੋਵੇ ਹੀ ਨਾ, ਪਰ ਜੇ ਉਸ ਨਾਂ ਵਾਲੇ ਇਕ ਜਾਂ ਇਕ ਤੋਂ ਬਹੁਤੇ ਸਿੱਧ ਹੋਏ ਵੀ ਹੋਣ, ਤਾਂ ਕਿਉਂਕਿ ਅਜਿਹੇ ਸਿੱਧ 8ਵੀਂ ਸਦੀ ਵਿਚ ਜਾਂ ਇਸ ਤੋਂ ਮਗਰੋਂ ਹੋਏ, ਇਸ ਲਈ ਇਹ ਸੰਭਵ ਨਹੀਂ ਕਿ 8ਵੀਂ ਸਦੀ ਵਿਚ ਜਾਂ ਇਸ ਤੋਂ ਮਗਰੋਂ ਸ੍ਰੀ ਪਰਵਤ ਬੋਧੀ ਸਿੱਧਾਂ ਦਾ ਨਿਵਾਸ ਬਣਿਆ ਹੋਵੇ ਅਤੇ ਆਂਧਰਾ ਨੇ ਸਮਾਜਿਕ ਵਾਤਾਵਰਣ ਦੇ ਪਿਛੋਕੜ ਦੀ ਭੂਮਿਕਾ ਨਿਭਾਈ ਹੋਵੇ । ਰਾਜਨੀਤਕ ਤੇ ਧਾਰਮਿਕ ਪ੍ਰਸਥਿਤੀਆਂ ਨੇ ਇਸ ਗੱਲ ਦੀ ਆਗਿਆ ਨਹੀਂ ਦਿਤੀ ਹੋਵੇਗੀ । ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ, 260 ਈਸਵੀ ਤੋਂ ਮਗਰੋਂ ਸ੍ਰੀ ਪਰਵਰ ਉਤੇ ਕੋਈ ਬੋਧੀ ਸੰਸਥਾਨ ਨਹੀਂ ਸਨ । ਅਜਿਹੀ ਮਨੌਤ ਦਰਸ਼ਨਵੇਤਾ ਨਾਗਾਰਜੁਨ ਦੇ ਸਤਵਾਹਨ ਅਤੇ ਸ੍ਰੀ ਪਰਵਤ ਨਾਲ ਸੰਬੰਧਿਤ ਹੋਣ ਦੀ ਸਾਂਝੀ ਗਵਾਹੀ

ਦਾ ਵੀ ਖੰਡਨ ਕਰੇਗਾ ।

ਸ੍ਰੀ ਪਰਵਤ ਜਾਣ ਤੋਂ ਪਹਿਲਾਂ, ਨਾਗਾਰਜੁਨ ਸ਼ਾਇਦ ਗਨਟੂਰ ਜ਼ਿਲੇ ਵਿਚ ਅਮਰਾਵਤੀ-ਧਨਯਾਕਤਕ ਵਿਚ ਜਾਂ ਇਸ ਦੇ ਨੇੜੇ ਇਕ ਮੱਠ ਵਿਚ ਰਿਹਾ। ਕਈ ਗੱਲਾਂ ਤੋਂ ਇਸ ਵਿਚਾਰ ਦਾ ਸਮਰਥਨ ਹੁੰਦਾ ਹੈ । ਜੇ ਰਾਜਧਾਨੀ ਤੋਂ ਜਾਂ ਸਲਤਨਤ ਦੇ ਵੱਡੇ ਸ਼ਹਿਰਾਂ ਤੋਂ ਉਸ ਤੱਕ ਰਸਾਈ ਨਹੀਂ ਸੀ ਹੋ ਸਕਦੀ ਤਾਂ ਉਹ ਸਤਵਾਹਨ ਰਾਜਾ ਦਾ ਮਿੱਤਰ ਅਤੇ ਪੱਥ-ਪਰਦਸ਼ਕ ਨਹੀਂ ਸੀ ਹੋ ਸਕਦਾ । ਇਹ ਸਨ ਪ੍ਰਤਿਸ਼ਠਾਨ, ਅਵਰਾਵਤੀ ਅਤੇ ਵੈਜਯਨਤੀ । ਉਸ ਦੇ ਪਹਿਲੇ ਤੇ ਆਖ਼ਰੀ ਸ਼ਹਿਰ ਨਾਲ ਸੰਬੰਧਿਤ ਹੋਣ ਦੀ ਕੋਈ ਗਵਾਹੀ ਨਹੀਂ ਮਿਲਦੀ । ਅਮਿਤਾਭ ਸੰਪਰਦਾਇ ਦਾ ਜਨਮ ਧਨਯਾਕਤਕ (ਧਰਜੀ ਕੋਟਾ, ਤਿੱਬਤੀਆਂ ਦਾ "ਢਿੰਗਕੋਟਾ") ਵਿਚ ਹੋਇਆ ਪ੍ਰਤੀਤ ਹੁੰਦਾ ਹੈ । ਗਾਂਡਾਵਿਊਹ (ਇਕ ਮੁੱਢਲਾ ਮਹਾਂਯਾਨ ਧਰਮ ਗ੍ਰੰਥ) ਤੋਂ ਸੂਚਨਾ ਮਿਲਦੀ ਹੈ ਕਿ ਬੋਧਿਸਤਵ ਮੰਜੂਸ੍ਰੀ ਮਹਾਂਨਗਰ ਧਨਯਾਕਤਕ (ਧਨਯਕਾਰਾ) ਦੇ ਨੇੜੇ ਇਕ ਵਿਹਾਰ ਵਿਚ ਰਿਹਾ ਅਤੇ ਉਸ ਦੇ ਨਾਲ ਲੱਗਦੇ ਜੰਗਲ ਵਿਚ ਰਹਿੰਦੇ ਬਹੁਤ ਸਾਰੇ ਨਾਂਗਿਆਂ ਨੂੰ ਬੋਧੀ ਬਣਾਇਆ । ਉਸ ਨੂੰ ਧਨਯਾਕਤਕ ਤੋਂ ਤਕਰੀਬਨ 35 ਮੀਲ ਦੂਰ, ਕ੍ਰਿਸ਼ਨਾ ਜ਼ਿਲੇ ਵਿਚ ਵਿਜੈਵਾੜਾ ਦੇ ਇੰਦਰਕਿਲ ਪਰਬਤ ਨਾਲ ਵੀ ਸੰਬੰਧਿਤ ਕੀਤਾ ਜਾਂਦਾ ਹੈ । ਬਹੁਤ ਮੁਮਕਿਨ ਹੈ ਕਿ ਪ੍ਰਗਿਆ-ਪਰਮਿਤਾ ਸਾਹਿਤ ਇਸ ਇਲਾਕੇ ਵਿਚ ਹੀ ਪੈਦਾ ਹੋਇਆ ਹੋਵੇ ।

ਜਿਵੇਂ ਕਿ ਪਹਿਲਾਂ ਸੰਕੇਤ ਕੀਤਾ ਗਿਆ ਹੈ, ਨਾਗਾਰਜੁਨ ਦਾ ਇਹਨਾਂ ਸਭਨਾਂ ਨਾਲ ਨੇੜਵਾਂ ਸੰਬੰਧ ਸੀ । ਇਸ ਤੋਂ ਇਲਾਵਾ, ਭਾਰਤੀ ਤੇ ਤਿੱਬਤੀ ਸਰੋਤਾਂ ਦਾ ਕਹਿਣਾ ਹੈ ਕਿ ਅਮਰਾਵਤੀ ਸਤੂਪਾ ਦੇ ਦੁਆਲੇ ਜੰਗਲਾ ਨਾਗਾਰਜੁਨ ਨੇ ਹੀ ਲਗਵਾਇਆ ਸੀ । ਉਸ ਦੇ ਵੱਡੇ ਚੇਲੇ ਆਰੀਆ ਦੇਵ ਦੀਆਂ ਕੁਝ ਪਵਿੱਤਰ ਨਿਸ਼ਾਨੀਆਂ ਵਾਲਾ ਇਕ ਬਰਤਨ ਗੁਨਟੂਰ ਜ਼ਿਲੇ ਵਿਚੋਂ ਲੱਭਿਆ ਹੈ ।[90] ਨਾਗਾਰਜੁਨ ਦਾ ਜ਼ਿਕਰ ਕਰਨ ਵਾਲੇ ਜੱਗਯਪੇਟਾ ਦੇ ਸ਼ਿਲਾਲੇਖ ਦਾ ਜ਼ਿਕਰ ਕੀਤਾ ਜਾ ਚੁੱਕਾ ਹੈ । ਇਸ ਪ੍ਰਕਾਰ ਸਮੁੱਚੀ ਪ੍ਰਾਸੰਗਿਕ ਗਵਾਹੀ ਤੋਂ ਇਹ ਨਿਰਣਾ ਕਰਨਾ ਸੰਭਵ ਹੈ ਕਿ ਨਾਗਾਰਜੁਨ ਪਹਿਲਾਂ ਧਨਯਾਕਤਕ-ਅਮਰਾਵਤੀ ਵਿਚ ਜਾਂ ਇਸ ਦੇ ਨੇੜੇ ਰਿਹਾ ਅਤੇ ਫੇਰ ਸ੍ਰੀ ਪਰਵਤ ਉਤੇ ।

ਪਰ ਜੋ ਕੁਝ ਉਪਰ ਕਿਹਾ ਗਿਆ ਹੈ ਉਸ ਤੋਂ ਸਿਰਫ਼ ਇਹ ਸਿਧ ਹੁੰਦਾ ਹੈ ਕਿ ਇਸ ਮਹਾਨ ਦਰਸ਼ਨਵੇਤਾ ਨੂੰ ਅਮਰਾਵਤੀ ਤੇ ਸ੍ਰੀਪਰਵਤ ਨਾਲੋਂ ਅਤੇ ਸਤਵਾਹਨ ਰਾਜਸੱਤਾ ਦੇ ਮਹਾਨ ਸਮੇਂ ਨਾਲੋਂ ਨਿਖੇੜਨਾ ਔਖਾ ਹੈ, ਅਤੇ ਕਿਸੇ ਹੋਰ ਰਾਜੇ ਅਤੇ ਇਲਾਕੇ ਨਾਲ ਉਸ ਦਾ ਡੂੰਘਾ ਸੰਬੰਧ ਸਥਾਪਤ ਕਰਨਾ ਵੀ ਮੁਸ਼ਕਿਲ ਹੈ ।

**ਰਾਜ ਮਿੱਤਰ :** ਨਾਗਾਰਜੁਨ ਦੀ ਭਵਿੱਖਬਾਣੀ ਅਨੁਸਾਰ ਇਕ ਮੁੰਡੇ ਦੇ ਰਾਜਾ ਬਣਨ ਅਤੇ ਨਾਗਾਰਜੁਨ ਨੂੰ ਹੀਰੇ ਜਵਾਹਰ ਭੇਟ ਕਰਨ ਦੀ ਤਿੱਬਤੀ ਕਹਾਣੀ

ਨੂੰ ਇਸ ਲਈ ਰੱਦ ਕਰਨਾ ਬਣਦਾ ਹੈ ਕਿਉਂਕਿ ਕਿਸੇ ਹੋਰ ਸਰੋਤ ਤੋਂ ਇਸ ਦਾ ਸਮਰਥਨ ਨਹੀਂ ਹੁੰਦਾ। ਕੁਮਾਰ ਜੀਵ ਦੇ ਕਥਨ ਅਨੁਸਾਰ ਨਾਗਾਰਜੁਨ ਨੇ ਸਰਬ-ਵਿਗਿਆਨ ਵਿਚ ਨਿਪੁੰਨ ਹੋਣ ਦਾ ਦਾਅਵਾ ਕਰਕੇ ਤੇ ਇਸਦਾ ਪਰਦਰਸ਼ਨ ਕਰਕੇ ਦੱਖਣੀ ਭਾਰਤ ਦੇ ਰਾਜੇ ਦਾ ਧਰਮ ਬਦਲਿਆ। ਇਸਤੋਂ ਪਹਿਲਾਂ ਉਹ ਸਤ ਸਾਲ ਇਕ ਲਾਲ ਝੰਡਾ ਲੈ ਕੇ ਉਹਦੇ ਸਾਹਮਣੇ ਜਾਂਦਾ ਰਿਹਾ ਤੇ ਇਸ ਤਰ੍ਹਾਂ ਰਾਜਾ ਦਾ ਧਿਆਨ ਆਪਣੇ ਵੱਲ ਖਿਚ ਲਿਆ। ਉਸਨੇ ਨਾਗਾਰਜੁਨ ਬਾਰੇ ਇਕ ਹੋਰ ਕਹਾਣੀ ਵੀ ਲਿਖੀ ਹੈ ਕਿ ਉਸਨੇ ਭਾਰਤ ਦੇ ਇਕ ਰਾਜਾ ਦੀ ਮੌਜੂਦਗੀ ਵਿਚ ਜਾਦੂ ਮੁਕਾਬਲੇ ਵਿਚ ਇਕ ਬ੍ਰਾਹਮਣ ਨੂੰ ਹਰਾਇਆ। ਇਕ ਹੋਰ ਸਰੋਤ ਅਨੁਸਾਰ ਉੜੀਸਾ ਦੇ ਰਾਜਾ ਮੁੰਜਾ ਦੀ ਧਰਮ ਬਦਲੀ ਕਰਵਾਈ। ਇਹ ਬੇਜੋੜ ਢੰਗ ਨਾਲ ਬਿਆਨ ਕੀਤੀਆਂ ਗਈਆਂ ਕਹਾਣੀਆਂ ਬਹੁਤ ਵਚਿੱਤਰ ਹਨ।

ਹਿਊਨ ਸਾਂਗ ਨੇ ਲਿਖਿਆ ਸੀ ਕਿ ਰਾਜਾ ਸਤਵਾਹਨ ਨਾਗਾਰਜੁਨ ਦਾ ਬੜਾ ਆਦਰ ਕਰਦਾ ਸੀ। ਉਸ ਨੇ 9 ਕਰੋੜ ਸੋਨੇ ਦੀਆਂ ਮੁਹਰਾਂ ਖ਼ਰਚ ਕੇ ਉਹਦੇ ਵਾਸਤੇ ਇਕ ਮਹਾਨ ਮੱਠ ਬਣਵਾਇਆ ਸੀ ਅਤੇ ਉਹਦੇ ਨਿਵਾਸ ਸਥਾਨ ਅੱਗੇ ਅੰਗ ਰੱਖਿਅਕ ਰਖਦਾ ਸੀ। ਉਸ ਨੇ ਇਹ ਵੀ ਲਿਖਿਆ ਹੈ ਕਿ ਮੱਠ ਦੀ ਉਸਾਰੀ ਦੌਰਾਨ ਜਦੋਂ ਸ਼ਾਹੀ ਖਜ਼ਾਨਾ ਖ਼ਾਲੀ ਹੋ ਗਿਆ ਤਾਂ ਨਾਗਾਰਜੁਨ ਨੇ ਪੱਥਰਾਂ ਚੱਟਾਨਾਂ ਨੂੰ ਸੋਨਾ ਬਣਾ ਕੇ ਉਸਨੂੰ ਬੇਅੰਤ ਸੋਨਾ ਭੇਟ ਕੀਤਾ। ਹਿਊਨ ਸਾਂਗ ਦੇ ਸਮਕਾਲੀ ਬਾਨ ਨੇ ਲਿਖਿਆ ਹੈ ਕਿ ਨਾਗਾਰਜੁਨ ਦਾ ਮਿੱਤਰ, ਤਿੰਨ ਸਮੁੰਦਰਾਂ ਦਾ ਮਾਲਕ ਰਾਜਾ ਸਤਵਾਹਨ ਸੀ ਜਿਸ ਨੂੰ ਨਾਗਾਰਜੁਨ ਨੇ ਨਾਗ-ਸੰਸਾਰ ਤੋਂ ਲਿਆਂਦਾ ਮੋਤੀਆਂ ਦਾ ਹਾਰ ਦਿਤਾ ਸੀ। ਰਸਰਤਨਾਕਰ (7ਵੀਂ ਜਾਂ 8ਵੀਂ ਸਦੀ) ਤੋਂ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਸਤਵਾਹਨ ਨਾਗਾਰਜੁਨ ਦਾ ਚੇਲਾ ਸੀ। ਆਈ-ਸਿੰਗ ਨੇ ਵੀ ਰਾਜਾ ਦਾ ਵੰਸ ਨਾਮ ਸਤਵਾਹਨ ਹੀ ਦਿਤਾ ਹੈ। ਇਸ ਪ੍ਰਕਾਰ ਸਤਵਾਹਨ ਤੇ ਨਾਗਾਰਜੁਨ ਦੇ ਸੰਬੰਧ ਕਿਸੇ ਮੁਨਾਸਿਬ ਸ਼ੰਕੇ ਤੋਂ ਪਾਰ ਹਨ।

ਤਿੱਬਤੀ "ਇਤਿਹਾਸਾਂ", ਜਿਵੇਂ ਕਿ ਉਹ ਅਕਸਰ ਕਰਦੇ ਹਨ, ਨੇ ਰਾਜਾ ਦੇ ਨਾਂ ਦਾ ਰੋਲ ਘਚੋਲ ਪਾਇਆ ਹੋਇਆ ਹੈ। "ਸ਼ਾਂਤੀਵਾਹਨ" ਅਤੇ "ਸਦਵਾਹਨ" ਜਿਹੇ ਮੁਨਾਸਿਬ ਰੂਪ ਲਭਦੇ ਹਨ, ਪਰ ਉਹਨਾਂ ਨੇ ਭੰਬਲ ਭੂਸਿਆਂ ਵਿਚ ਪੈ ਕੇ ਐਸੇ ਸ਼ਬਦ ਵੀ ਵਰਤੇ ਹਨ ਜਿਨ੍ਹਾਂ ਦਾ ਉਸੇ ਇਕੋ ਰਾਜਾ ਲਈ ਉਤਰਯਾਨ, ਉਦਯਾਨ, ਅਨਤੀਵਾਹਨ ਅਤੇ ਸੰਕਰ ਵਜੋਂ ਪੁਨਰ ਰੂਪਾਂਤਰਣ ਹੋ ਜਾਂਦਾ ਹੈ।* ਸ਼ੀਫਰ, ਵੇਨਟਸੇਲ ਅਤੇ ਵਾਲੇਸਰ ਨੇ ਦਰਸਾਇਆ ਹੈ ਕਿ ਅਜਿਹਾ ਗ਼ਲਤੀ ਅਤੇ ਅਸਪੱਸ਼ਟਤਾ ਕਾਰਨ ਹੋਇਆ ਹੈ। ਇਸ ਲਈ, ਇਸ ਬਾਰੇ ਹੋਰ ਚਰਚਾ ਦੀ ਲੋੜ ਨਹੀਂ।

* ਇਕ ਲਾਮਾ ਪਰੰਪਰਾ ਉਸ ਨੂੰ ਵਿਕਰਮਾਦਿਤਯ ਨਾਲ ਵੀ ਇਕਮਿਕ ਕਰਦੀ ਹੈ (ਈਵਾਨਸ-ਵੇਲਟਸ)।

ਰਤਨਾਵਲੀ ਦੇ ਟੀਕਾਕਾਰ, ਅਜੀਤ ਮਿਤਰ ਨੇ ਲਿਖਿਆ ਹੈ ਕਿ ਨਾਗਾਰਜੁਨ ਨੇ ਦੋਵੇਂ ਹੀ ਪੱਤਰ ਇਕ ਰਾਜਾ ਨੂੰ ਲਿਖੇ। ਇਹਨਾਂ ਪੱਤਰਾਂ ਵਿਚ ਰਾਜਾ ਦੇ ਨਾਂ ਦਾ ਜ਼ਿਕਰ ਨਹੀਂ। ਇਹਨਾਂ ਵਿਚ ਇਕ ਪੱਤਰ ਸੁਹਰਲੇਖਾ ਦੇ ਚੀਨੀ ਅਨੁਵਾਦਕਾਂ ਨੇ ਰਾਜਾ ਦਾ ਨਿਜੀ ਨਾਂ ਸੀਯੇਨ-ਤੇਹ-ਕੀਆ ਜਾਂ ਸ਼ਾਨ-ਤੋ-ਕੀਆ ਦਿਤਾ ਹੈ ਜਿਹੜਾ ਜਾਤਕ, ਜਨਕਕ, ਸਨਤਕ ਜਾਂ ਸਿੰਧੂਕਾ ਵਜੋਂ ਪੁਨਰ ਸਥਾਪਤ ਹੋ ਸਕਦਾ ਹੈ ਅਤੇ ਇਕ ਅਨੁਵਾਦਕ ਨੇ ਉਸ ਦੇ ਦੇਸ਼ ਦਾ ਨਾਂ ਸ਼ਿੰਗ-ਤੂੰ ਦਿਤਾ ਹੈ। ਐਸ. ਬੇਲ ਦਾ ਸੁਝਾਅ ਹੈ ਕਿ ਇਕ ਸੰਸਕ੍ਰਿਤ ਨਾਂ ਦਾ ਚੀਨੀ ਅਨੁਵਾਦ ਗ਼ਲਤ ਸੀ ਅਤੇ ਅਸਲ ਨਾਂ ਸੀ ਸਤਵਾਹਨ, ਜਿਸ ਸਿੱਟੇ ਉਤੇ ਲਿਪੀਅੰਤਰਣ ਨਾਲ ਅਪੜਿਆ ਜਾ ਸਕਦਾ ਹੈ।[91]

ਜਿਥੇ ਸੁਹਰਲੇਖਾ ਅਨਿੱਜੀ ਹੈ, ਦੂਜੇ ਪੱਤਰ ਰਤਨਾਵਲੀ ਤੋਂ ਰਾਜਾ ਬਾਰੇ ਹੇਠ ਲਿਖੀ ਸੂਚਨਾ ਮਿਲਦੀ ਹੈ। ਨਾਗਾਰਜੁਨ ਦਾ ਰਾਜ ਮਿਤਰ ਮਹਿਜ਼ ਇਕ ਰਾਜਾ ਹੀ ਨਹੀਂ ਸੀ ਸਗੋਂ ਇਕ ਰਾਜਾ (ਨਹਾਭੌਮਾ IV. 2) ਸੀ। ਉਸ ਨੂੰ ਪਿਛਲੇ ਜਨਮਾਂ ਵਿਚ ਉਦਾਰ ਹੋਣ ਕਰਕੇ ਧਨ ਦੌਲਤ ਮਿਲੀ (IV. 7) ਅਤੇ ਧਰਮ ਦੁਆਰਾ ਉਸ ਦੀ ਰਾਜਸ਼ਾਹੀ (IV. 43)। ਨਾਗਾਰਜੁਨ ਨੇ ਰਾਜਾ ਨੂੰ ਇਕ ਬਹੁਤ ਵੱਡਾ ਅਤੇ ਸੁਲੱਖਣ 'ਧਰਮ ਦਾ ਘਰ' ( ਧਰਮਸਪਦ) ਬਣਾਉਣ ਦਾ ਉਪਦੇਸ਼ ਦਿਤਾ ਜਿਹੜਾ ਕਦੇ ਕਿਸੇ ਰਾਜੇ ਦੇ ਖਾਬੋ ਖ਼ਿਆਲ ਵਿਚ ਵੀ ਨਾ ਆਇਆ ਹੋਵੇ ਅਤੇ ਜਿਸ ਨੂੰ ਵੇਖ ਕੇ ਛੋਟੇ ਮੋਟੇ ਰਾਜਿਆਂ ਦੇ ਲੂੰ ਕੰਡੇ ਖੜੇ ਹੋ ਜਾਣ। ਪੱਤਰ ਵਿਚ ਕਿਹਾ ਗਿਆ ਹੈ ਕਿ ਐਸਾ ਮੰਦਰ ਬਣਾਉਣ ਨਾਲੋਂ ਜਿਹੜਾ ਨਿਰਮਾਤਾ ਦੀ ਮ੍ਰਿਤੂ ਮਗਰੋਂ ਇਕ ਗੌਰਵਸ਼ਾਲੀ ਯਾਦਗਾਰ ਨਾ ਬਣ ਸਕੇ, ਨਾ ਬਣਾਉਣਾ ਜ਼ਿਆਦਾ ਚੰਗਾ ਹੈ (IV. 10-11)। ਰਾਜਾ ਨੂੰ ਨਸੀਹਤ ਹੈ ਕਿ ਐਸਾ ਮੰਦਰ ਓਦੋਂ ਉਸਾਰੇ ਜਦੋਂ ਹਾਲੇ ਉਸ ਦੀ ਸਿਹਤ ਚੰਗੀ ਭਲੀ ਹੈ (IV. 17), ਕਿਉਂਕਿ ਮੌਤ ਕਿਸੇ ਵੇਲੇ ਵੀ ਆ ਸਕਦੀ ਹੈ ਅਤੇ ਪਰਉਪਕਾਰ ਪ੍ਰਸ਼ੰਸਾਯੋਗ ਤੇ ਮਹੱਤਵਪੂਰਣ ਹੁੰਦਾ ਹੈ। ਪੱਤਰ ਤੋਂ ਸੰਕੇਤ ਮਿਲਦਾ ਹੈ ਕਿ ਰਾਜਾ ਇਕ ਸ਼ਿਸ਼ ਸੀ ਅਤੇ ਨਾਗਾਰਜੁਨ ਪ੍ਰਤੀ ਸਨੇਹ ਰੱਖਦਾ ਸੀ (IV. 5,3) ਅਤੇ ਸੱਚਾ ਧਰਮ (ਸਾਧਰਮਾਭਜਨ) ਗ੍ਰਹਿਣ ਕਰਨ ਦੇ ਯੋਗ ਸੀ (I, 2)। ਰਤਨਾਵਲੀ ਤੋਂ ਪ੍ਰਾਪਤ ਇਸ ਗਵਾਹੀ ਤੋਂ ਉਚਿਤ ਹੀ ਇਹ ਨਿਰਣਾ ਕੱਢਿਆ ਜਾ ਸਕਦਾ ਹੈ ਕਿ ਰਾਜ ਮਿਤਰ ਇਕ ਸ਼ਹਿਨਸ਼ਾਹ ਸੀ ਜਿਹੜਾ ਕਿਸੇ ਦਾ ਹੱਕ ਮਾਰ ਜਾਂ ਅਨਿਆਈ ਢੰਗ* ਨਾਲ ਤਖ਼ਤ ਦਾ ਮਾਲਕ ਨਹੀਂ ਸੀ ਬਣਿਆ ਅਤੇ ਜਿਸ ਨੂੰ ਨਾਗਾਰਜੁਨ ਨੇ ਅਜਿਹਾ ਧਰਮ-ਘਰ ਉਸਾਰਨ ਦਾ ਉਪਦੇਸ਼ ਦਿੱਤਾ ਜਿਹੜਾ ਸੰਸਾਰ ਲਈ ਇਕ ਵੱਡਾ ਅਜੂਬਾ ਬਣ ਨਿਬੜੇ। ਇਸ ਤਰ੍ਹਾਂ ਸੋਚਣਾ ਵੀ ਉਚਿਤ ਹੋਵੇਗਾ ਕਿ

* ਉਸ ਵੇਲੇ ਦੱਖਣੀ ਭਾਰਤ ਵਿਚ ਕੇਵਲ ਇਕ ਹੀ ਅਜਿਹਾ ਸ਼ਹਿਨਸ਼ਾਹ ਸੀ— ਸਤਵਾਹਨ।

ਅਮਰਾਵਤੀ ਦਾ ਉਹ ਸ਼ਾਨਦਾਰ ਜੰਗਲਾ ਵੀ ਇਸ ਉਪਦੇਸ਼ ਦਾ ਸਿੱਟਾ ਹੋ ਸਕਦਾ ਹੈ ਜਿਸ ਨੂੰ ਜੇਮਜ਼ ਫਰਗੂਸਨ ਨੇ "ਭਾਰਤ ਵਿਚ ਸ਼ਾਇਦ ਸਭ ਤੋਂ ਵਧੇਰੇ ਸ਼ਾਨਦਾਰ ਯਾਦਗਾਰ" ਅਤੇ "ਭਾਰਤੀ ਕਲਾ ਦੀ ਸਿਖਰ" ਕਿਹਾ ਹੈ ਅਤੇ ਏ.ਕੇ. ਕੁਮਾਰਾ ਸਵਾਮੀ ਨੇ "ਭਾਰਤੀ ਮੂਰਤੀ ਕਲਾ ਦਾ ਅਤਿਅੰਤ ਅਨੰਦਮਈ ਅਤੇ ਅਤਿਅੰਤ ਸੂਖਮ ਫੁੱਲ ।"

ਇਹ ਨਿਸਚਿਤ ਕਰਨਾ ਅਸੰਭਵ ਹੈ ਕਿ ਸਤਵਾਹਨ ਰਾਜਿਆਂ ਵਿਚੋਂ ਕਿਹੜਾ ਨਾਗਾਰਜੁਨ ਦਾ ਮਿੱਤਰ ਸੀ । ਬਾਨ ਦੇ ਕੁਤਬੇ "ਤਿੰਨ ਮਹਾਂਸਾਗਰਾਂ ਦਾ ਰਾਜਾ" ਤੋਂ ਗੌਤਮੀ ਪੁੱਤਰ ਸਤਕਰਨੀ ਦਾ ਸੰਕੇਤ ਮਿਲ ਸਕਦਾ ਹੈ ਜਿਸ ਬਾਰੇ ਇਕ ਸ਼ਿਲਾਲੇਖ ਵਿਚ "ਇਕ ਐਸਾ ਵਿਅਕਤੀ" ਆਖਿਆ ਗਿਆ ਸੀ ਜਿਸ ਦੇ ਘੋੜਿਆਂ ਨੇ ਤਿੰਨ ਮਹਾਂਸਾਗਰਾਂ ਦਾ ਪਾਣੀ ਪੀਤਾ" (ਤ੍ਰੀਸਮੁਦਰਾ ਤੋਯਾਪਿਤਵਾਹਨ), ਪਰ ਇਹ ਗੱਲ ਸੰਭਵ ਨਹੀਂ (ਸੁਪਰਾ ਭਾਗ ਪਹਿਲਾ, ਖੰਡ ਤੀਜਾ) ਜਦ ਕਿ ਇਹ ਸਤਕਰਨੀ ਹੋ ਸਕਦਾ ਹੈ ਜਿਸ ਨੂੰ ਸ਼ਿਲਾਲੇਖ ਵਿਚ "ਪੂਰੇ ਦੱਖਣ ਦਾ ਹਾਕਮ" ਆਖਿਆ ਗਿਆ ਹੈ ਜੋ ਕਿ ਪੁਲੋਮਾਵੀ ਦੂਜੇ (ਵਸ਼ਿਸ਼ਟੀਪੁਤਰ) ਦਾ ਉਤਰ-ਅਧਿਕਾਰੀ ਸੀ । ਆਰ. ਪੀ. ਚੰਦਾ ਨੇ ਖ਼ੁਦ ਪੁਲੋਮਾਵੀ ਦੂਜੇ ਨੂੰ ਹੀ ਰਾਜ ਮਿਤਰ ਆਖਿਆ ਹੈ ਜਿਸ ਨੂੰ ਦੂਜੀ ਸਦੀ ਦੇ ਅੱਧ ਵਿਚ ਹੋਇਆ ਦੱਸਿਆ ਹੈ ਸ਼ਾਇਦ ਇਸ ਵਾਸਤੇ ਕਿ ਅਮਰਾਵਤੀ ਵਾਲੇ ਸ਼ਿਲਾਲੇਖ ਵਿਚ ਉਸ ਦਾ ਜ਼ਿਕਰ ਹੈ ।*[92] 1886 ਵਿਚ ਐਸ. ਬੇਲ ਸ਼ਾਇਦ ਪਹਿਲਾ ਵਿਦਵਾਨ ਸੀ ਜਿਸ ਨੇ ਇਸ ਚਿੱਠੀ ਨੂੰ 178-207 ਈਸਵੀ ਦੀ ਲਿਖਤ ਦੱਸਦਿਆਂ, ਯਜਨਾ ਸ੍ਰੀ ਨੂੰ ਨਾਗਾਰਜੁਨ ਦਾ ਮਿੱਤਰ ਮੰਨਿਆ । ਐਮ. ਵਿੰਟਰਨਿਟਸ ਅਤੇ ਈ. ਲਾਮੋਟੇ ਦਾ ਵੀ ਖ਼ਿਆਲ ਹੈ ਕਿ ਇਹ ਸੰਭਵ ਹੋ ਸਕਦਾ ਹੈ । ਪਹਿਲੇ ਨੇ ਇਸ ਰਾਜਾ ਨੂੰ 166-196 ਈਸਵੀ ਦਾ ਮੰਨਿਆ ਹੈ ਅਤੇ ਦੂਜੇ ਨੇ ਤੀਜੀ ਸਦੀ ਦਾ । ਐਮ. ਵਾਲੇਸਰ ਦੇ ਖ਼ਿਆਲ ਮੁਤਾਬਿਕ ਇਹ ਰਾਜਾ ਵਿਜਯ ਸ੍ਰੀ ਸੀ ਜਿਹੜਾ ਉਸ ਅਨੁਸਾਰ 213 ਈਸਵੀ ਵਿਚ ਸਿੰਘਾਸਨ ਉਤੇ ਬੈਠਾ । ਇਹਨਾਂ ਵਿਚੋਂ ਕਿਸੇ ਵੀ ਅੰਦਾਜ਼ੇ ਨੂੰ ਗ਼ਲਤ ਜਾਂ ਠੀਕ ਸਿੱਧ ਨਹੀਂ ਕੀਤਾ ਜਾ ਸਕਦਾ ।

**ਮ੍ਰਿਤੂ** : ਨਾਗਾਰਜੁਨ ਦੀ ਕਿੰਨੀ ਉਮਰ ਸੀ ਅਤੇ ਉਸ ਦੀ ਮ੍ਰਿਤੂ ਕਿਸ ਤਰ੍ਹਾਂ ਹੋਈ, ਇਸ ਬਾਰੇ ਕੁਝ ਪਤਾ ਨਹੀਂ ਚਲਦਾ । ਇਕ ਤਿੱਬਤੀ ਪਰੰਪਰਾ ਮੁਤਾਬਿਕ ਉਹ 60 ਸਾਲ ਤਕ ਜੀਵਤ ਰਿਹਾ, ਕਈ ਪਰੰਪਰਾਵਾਂ ਅਨੁਸਾਰ ਉਸ ਦੀ ਉਮਰ ਇਕ ਸੌ ਜਾਂ ਕਈ ਸੌ ਸਾਲ ਦੀ ਸੀ, ਅਤੇ ਕੁਝ ਪਰੰਪਰਾਵਾਂ ਇਹ ਮੰਨਦੀਆਂ ਹਨ ਕਿ ਉਸ ਦੀ ਮ੍ਰਿਤੂ ਹੋਈ ਸੀ ਅਤੇ ਉਹ ਇਕ ਵਾਰੀ ਫੇਰ ਜੀਵਤ ਹੋ ਗਿਆ ਸੀ । ਪਰ ਇਹ ਸਰਬਸੰਮਤੀ ਕਿ ਯੋਗ ਅਤੇ ਰਸਾਇਣ ਦੀ ਵਰਤੋਂ ਸਦਕਾ ਉਸ ਨੇ ਲੰਮੀ ਉਮਰ

* ਅਮ੍ਰਾਵਤੀ ਵਾਲੇ ਸ਼ਿਲਾਲੇਖ ਵਿਚ ਕੇਵਲ ਦੋ ਹੋਰ ਸਤਵਾਹਨਾਂ ਦਾ ਜ਼ਿਕਰ ਹੈ, ਸ਼ਿਵਮਾਕ ਸਤਕਰਨੀ ਅਤੇ ਯਜਨਾ ਸ੍ਰੀ । ਪਹਿਲੇ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ ।

ਭੋਗੀ ਪ੍ਰਵਾਨ ਕੀਤੀ ਜਾ ਸਕਦੀ ਹੈ । ਇਕ ਮਹਾਯਾਨ ਧਰਮ ਗ੍ਰੰਥ ਵਿਚ ਕਿਹਾ ਗਿਆ ਹੈ ਕਿ ਉਹ ਧਰਮ ਦੀ ਖ਼ਾਤਰ ਮਰਿਆ ਪਰ ਇਹ ਨਹੀਂ ਦੱਸਿਆ ਗਿਆ ਕਿ ਕਿਵੇਂ ਅਤੇ ਕਿਉਂ । ਕੁਮਾਰ ਜੀਵ ਨੇ ਇਕ ਕਹਾਣੀ ਸੁਣਾਈ ਕਿ ਨਾਗਾਰਜੁਨ ਨੇ ਜਿਸ ਬ੍ਰਾਹਮਣ ਨੂੰ ਜਾਦੂ ਦੇ ਮੁਕਾਬਲੇ ਵਿਚ ਹਰਾਇਆ ਸੀ ਉਸ ਕੋਲੋਂ ਪੁੱਛਿਆ, "ਕੀ ਤੁਸੀਂ ਚਾਹੁੰਦੇ ਹੋ ਕਿ ਮੈਂ ਧਰਤੀ ਉਤੇ ਲੰਮੇ ਸਮੇਂ ਤਕ ਜਿਉਂਦਾ ਰਹਾਂ ?" ਬ੍ਰਾਹਮਣ ਕੋਲੋਂ ਇਹ ਜਵਾਬ ਸੁਣ ਕੇ "ਵਾਸਤਵ ਵਿਚ ਮੈਂ ਇਹ ਨਹੀਂ ਚਾਹੁੰਦਾ" ਉਹ ਆਪਣੇ ਨਿਵਾਸ ਵਿਚ ਚਲਾ ਗਿਆ, ਅੰਦਰੋਂ ਬੂਹਾ ਬੰਦ ਕਰ ਲਿਆ ਅਤੇ ਸਾਰਾ ਦਿਨ ਬਾਹਰ ਨਹੀਂ ਨਿਕਲਿਆ । ਇਸ ਲਈ, ਦਰਵਾਜ਼ਾ ਤੋੜ ਕੇ ਖੋਹਲਿਆ ਗਿਆ ਪਰ ਉਹ ਕਮਰੇ ਅੰਦਰ ਨਹੀਂ ਸੀ; ਇਕ ਟਿੱਡਾ ਫ਼ੌਰਨ ਅੰਦਰੋਂ ਉੱਡ ਕੇ ਬਾਹਰ ਨਿਕਲ ਗਿਆ । ਹਿਊਨ-ਸਾਂਗ ਲਿਖਦਾ ਹੈ ਕਿ ਨਾਗਰਜੁਨ ਨੇ ਆਪਣੇ ਆਪ ਨੂੰ ਅਤੇ ਆਪਣੇ ਰਾਜ ਮਿੱਤਰ ਨੂੰ ਸੈਂਕੜੇ ਸਾਲਾਂ ਤਕ ਜੀਵਤ ਰਖਿਆ, ਕਿਉਂਕਿ ਉਹਨਾਂ ਦੇ ਜੀਵਨ ਰਹੱਸਮਈ ਤਰੀਕੇ ਨਾਲ ਇਕ ਦੂਜੇ ਵਿਚ ਓਤ ਪੋਤ ਸਨ । ਰਾਜਾ ਦਾ ਸਭ ਤੋਂ ਛੋਟਾ ਪੁੱਤਰ ਰਾਜ ਸਿੰਘਾਸਨ ਉਤੇ ਬੈਠਣ ਲਈ ਬੇਸਬਰਾ ਸੀ ਅਤੇ ਰਾਣੀ ਨੇ ਉਸ ਨੂੰ ਆਖਿਆ ਸੀ ਕਿ ਜਿੰਨਾ ਚਿਰ ਨਾਗਾਰਜੁਨ ਮਰਦਾ ਨਹੀਂ ਇਹ ਸੰਭਵ ਨਹੀਂ, ਕਿਉਂਕਿ ਜਿੰਨਾ ਚਿਰ ਉਹ ਨਹੀਂ ਮਰਦਾ ਓਨਾ ਚਿਰ ਰਾਜਾ ਵੀ ਨਹੀਂ ਮਰੇਗਾ । ਉਸ ਤੋਂ ਇਹ ਸੰਕੇਤ ਲੈ ਕੇ ਰਾਜਕੁਮਾਰ ਨਾਗਾਰਜੁਨ ਕੋਲ ਗਿਆ ਅਤੇ ਤਰਲਾ ਕੀਤਾ ਕਿ ਉਸ ਦੀ (ਰਾਜਕੁਮਾਰ ਦੀ) ਖ਼ਾਤਰ ਆਪਣਾ ਜੀਵਨ ਨਿਛਾਵਰ ਕਰ ਦੇਵੇ, ਅਤੇ ਨਾਗਾਰਜੁਨ ਨੇ ਉਸ ਦੀ ਗੱਲ ਮੰਨ ਕੇ ਘਾਹ ਦੇ ਸੁੱਕੇ ਪੱਤੇ ਨਾਲ ਆਪਣਾ ਸਿਰ ਵੱਢ ਲਿਆ ਅਤੇ ਉਸੇ ਵੇਲੇ ਰਾਜਾ ਦੀ ਵੀ ਮੌਤ ਹੋ ਗਈ । ਕੁਝ ਅਦਲਾ ਬਦਲੀ ਕਰਕੇ ਅਤੇ ਮਿਰਚ ਮਸਾਲਾ ਲਾ ਕੇ, ਤਿੱਬਤੀ ਪੁਸਤਕਾਂ ਵਿਚ ਵੀ ਇਹ ਕਹਾਣੀ ਦਿਤੀ ਗਈ ਹੈ ਅਤੇ ਰਾਜਕੁਮਾਰ ਦਾ ਨਾਂ ਸ਼ਕਤੀਮਾਨ ਜਾਂ ਸੁਸਕਤੀ ਦੱਸਿਆ ਗਿਆ ਹੈ, ਪਰ ਗਰੂਬ-ਫੋਬ ਦੇ ਕਹਿਣ ਮੁਤਾਬਿਕ ਨਾਗਾਰਜੁਨ ਨੇ ਆਪਣਾ ਸਿਰ ਬ੍ਰਾਹਮ ਦੇਵਤਾ ਦੀ ਬੇਨਤੀ ਉਤੇ ਕੱਟਿਆ ਸੀ । ਜਿਥੇ ਕੁਝ ਸਰੋਤ ਸਿਰਫ਼ ਏਨਾ ਹੀ ਦੱਸਦੇ ਹਨ ਕਿ ਉਹ ਅਮਿਤਾਭ ਦੇ ਸਵਰਗ, ਸੁਖਾਵਤੀ, ਚਲਾ ਗਿਆ ਓਥੇ ਤਿੱਬਤੀ "ਇਤਿਹਾਸ" ਇਹ ਵੀ ਲਿਖਦੇ ਹਨ ਕਿ ਕਿਵੇਂ ਉਸ ਨੇ ਇਕ ਵਾਰੀ ਫੇਰ ਆਪਣਾ ਸਿਰ ਤੇ ਧੜ ਲਿਆ ਅਤੇ ਫਿਰ ਜੀਵਤ ਹੋ ਗਿਆ, ਆਦਿ ਆਦਿ । ਇਹਨਾਂ ਫ਼ਜ਼ੂਲ ਕਹਾਣੀਆਂ ਉਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ । ਪਰੰਤੂ, ਇਸ ਬਾਰੇ ਤਕਰੀਬਨ ਸਭ ਸਹਿਮਤ ਹਨ ਕਿ ਉਸ ਦੀ ਮੌਤ ਸ੍ਰੀ ਪਰਵਤ ਉਤੇ ਹੋਈ ਅਤੇ ਇਹ ਹਕੀਕਤ ਹੋ ਸਕਦੀ ਹੈ ।

ਕੁਮਾਰਜੀਵ ਸਾਨੂੰ ਇਹ ਦੱਸਦਾ ਹੈ ਕਿ ਨਾਗਾਰਜੁਨ ਦੀ ਮ੍ਰਿਤੂ ਦੇ ਇਕ ਸੌ ਸਾਲ ਮਗਰੋਂ ਦੱਖਣੀ ਭਾਰਤ ਦੇ ਰਾਜਾਂ ਵਿਚ ਉਹਦੇ ਮੰਦਰ ਬਣਵਾਏ ਗਏ ਅਤੇ ਬੁੱਧ ਵਾਂਗ ਉਹਦੀ ਪੂਜਾ ਹੋਣ ਲੱਗੀ । 1938 ਵਿਚ ਨਾਗਾਰਜੁਨ ਕੋਂਡਾ

ਦੀਆਂ ਪੁਰਾਤੱਤਵੀ ਖੁਦਾਈਆਂ ਸਮੇਂ ਇਕ ਵਿਹਾਰ ਦੇ ਇਕ ਛੋਟੇ ਮੱਠ ਵਿਚੋਂ ਚੂਨੇ ਪੱਥਰ ਦਾ ਬਣਿਆ ਇਕ ਪੂਰਨ ਕੁੰਭ ਮਿਲਿਆ ਜਿਸ ਦੀ ਉਚਾਈ 15 ਫੁੱਟ ਤੇ ਵਿਆਸ ਸਾਢੇ ਦਸ ਫੁੱਟ ਅਤੇ ਮੂੰਹ 4 ਫੁੱਟ ਹੈ। ਇਸ ਵਿਚ ਛੋਟੇ ਛੋਟੇ ਦੋ ਦੰਦਾਂ ਤੋਂ ਸਿਵਾਏ ਹੋਰ ਕੁਝ ਨਹੀਂ। ਕਈਆਂ ਦਾ ਖ਼ਿਆਲ ਹੈ ਕਿ ਇਹ ਨਾਗਰਜੁਨ ਦੀਆਂ ਪਵਿੱਤਰ ਨਿਸ਼ਾਨੀਆਂ ਹਨ।

# 3. ਉਸ ਦੀਆਂ ਲਿਖਤਾਂ ਅਤੇ ਚੇਲੇ

## ਲਿਖਤਾਂ

ਨਾਗਾਰਜੁਨ ਦੇ ਨਾਂ ਨਾਲ ਜੋੜੀਆਂ ਜਾਂਦੀਆਂ ਸਾਰੀਆਂ ਹੀ ਲਿਖਤਾਂ ਉਹਦੀਆਂ ਨਹੀਂ ਹੋ ਸਕਦੀਆਂ। ਪਰ ਕੁਝ ਹੋਰਾਂ ਤੋਂ ਇਲਾਵਾ ਹੇਠ ਲਿਖੀਆਂ ਨਿਸਚੇ ਹੀ ਉਹਦੀਆਂ ਰਚਨਾਵਾਂ ਹਨ। (1) ਮਾਧਿਅਮਿਕਾ ਸ਼ਾਸਤ੍ਰ ਜਾਂ ਮੂਲ ਮਾਧਿਅਮਿਕ ਕਾਰਿਕਾ। ਇਹ ਉਸ ਦੀ ਸਭ ਤੋਂ ਮਹਾਨ ਲਿਖਤ ਹੈ। ਮੂਲ ਸੰਸਕ੍ਰਿਤ ਪਾਠ, ਚੀਨੀ ਅਤੇ ਤਿੱਬਤੀ ਅਨੁਵਾਦ ਅਤੇ ਇਸ ਬਾਰੇ ਬਹੁਤ ਸਾਰੇ ਟੀਕੇ-ਟਿੱਪਣੀਆਂ ਮਿਲਦੀਆਂ ਹਨ। ਆਖ਼ਰੀ ਟੀਕਿਆਂ ਵਿਚ ਇਕ ਹੈ ਚੰਦਰ ਕੀਰਤੀ ਅਤੇ ਇਸ ਦਾ ਸੰਸਕ੍ਰਿਤ ਪਾਠ ਉਪਲਬਧ ਹੈ। ਚੰਦਰ ਕੀਰਤੀ ਦੇ ਟੀਕੇ ਸਮੇਤ, ਇਸ ਬਾਰੇ ਅੱਠ ਟੀਕੇ ਤਿੱਬਤੀ ਅਨੁਵਾਦ ਵਿਚ ਅਤੇ ਤਿੰਨ ਚੀਨੀ ਅਨੁਵਾਦ ਵਿਚ ਮਿਲਦੇ ਹਨ। ਸੰਸਕ੍ਰਿਤ ਪਾਠ ਅਤੇ ਅਨੁਵਾਦਾਂ ਵਿਚ ਚੋਖੀ ਨੇੜਤਾ ਹੈ। ਚੰਦਰ ਕੀਰਤੀ ਦੇ ਟੀਕੇ ਵਾਲਾ ਸੰਸਕ੍ਰਿਤ ਪਾਠ ਦਾ (449 ਪਦ) ਐਲ. ਦੇ ਲਾ ਵਾਲੀ ਪੂਜ਼ਿਨ ਨੇ (ਸੇਂਟ ਪੀਟਰਸਬਰਗ 1903) ਸੰਪਾਦਨ ਤੇ ਪ੍ਰਕਾਸ਼ਨ ਕੀਤਾ। ਕਾਰਿਕਾ ਰੂਪਾਕਾਰ ਦੀ ਇਹ ਸ਼ਾਇਦ ਸਭ ਤੋਂ ਮੁੱਢਲੀ ਰਚਨਾ ਹੈ। ਇਸ ਰਚਨਾ ਦੇ ਪੂਰਨ ਤੇ ਸ਼ਾਨਦਾਰ ਅਨੁਵਾਦ ਇਹਨਾਂ ਪੁਸਤਕਾਂ ਵਿਚ ਦਿਤੇ ਗਏ ਹਨ : (1) Emptiness—A Study in Religious Meaning ਲੇਖਕ ਫ਼੍ਰੇਡਰਿਕ ਜੇ. ਸਟਰੈਂਗ, ਨਸ਼ਵਿਲੇ, ਨਿਊਯਾਰਕ 1967; ਨਾਗਾਰਜੁਨ, ਲੇਖਕ ਕੈਨਥ ਕੇ. ਇਨਾਡਾ, ਹੋਕੂਸੀਡੋ ਪ੍ਰੈਸ, ਟੋਕੀਓ, 1970, ਸਟਰੈਂਗ ਦੀ ਪੁਸਤਕ ਵਿਚ ਵਿਗ੍ਰਹਵਿਆਵਰਤਨੀ ਦਾ ਇਕ ਅਨੁਵਾਦ ਵੀ ਦਿਤਾ ਗਿਆ ਹੈ, ਅਤੇ ਇਨਾਡਾ ਨੇ ਲਿਪੀਅੰਤਰ ਕਰਕੇ ਕਾਰਿਕਾ ਦਾ ਪਾਠ ਦਿੱਤਾ ਹੈ।

(2) ਵਿਗ੍ਰਹਵਿਆਵਰਤਨੀ (ਵਿਵਾਦਾਂ ਦਾ ਨਿਰਾਕਰਨ)। ਇਸ ਵਿਚ ਕਰਤਾ ਦੀ ਆਪਣੀ ਟਿੱਪਣੀ ਸਮੇਤ 70 ਪਦ ਸ਼ਾਮਲ ਕੀਤੇ ਗਏ ਹਨ ਅਤੇ ਇਹ ਸੰਸਕ੍ਰਿਤ ਵਿਚ ਵੀ ਮਿਲਦੇ ਹਨ ਅਤੇ ਚੀਨੀ ਤੇ ਤਿੱਬਤੀ ਅਨੁਵਾਦਾਂ ਵਿਚ ਵੀ। ਈ. ਐਚ. ਜੌਨਸਟੋਨ ਅਤੇ ਏ. ਕੁਸਟ ਨੇ ਇਸ ਦਾ ਇਕ ਆਲੋਚਨਾਤਮਕ ਸੰਸਕਰਣ ਪ੍ਰਕਾਸ਼ਤ ਕੀਤਾ ਸੀ। (ਬਾਰੂਗਸ, ਬੈਲਜੀਅਮ 1951)। (3) ਰਤਨਾਵਲੀ : ਇਹ ਸਤਵਾਹਨ ਨੂੰ ਲਿਖੇ ਗਏ ਪੱਤਰਾਂ ਵਿਚੋਂ ਇਕ ਹੈ ਅਤੇ ਇਸ ਦੇ ਪੰਜ ਅਧਿਆਇ ਹਨ, ਅਤੇ ਇਸ ਦੇ ਚੀਨੀ ਤੇ ਤਿੱਬਤੀ ਅਨੁਵਾਦ ਪ੍ਰਾਪਤ ਹਨ ਅਤੇ ਇਸ ਬਾਰੇ ਦੋ ਤਿੱਬਤੀ ਟੀਕੇ ਮਿਲਦੇ ਹਨ। ਪਹਿਲਾ ਤੇ ਦੂਜਾ (ਅਧੂਰਾ) ਚੌਥਾ ਤੇ ਪੰਜਵਾਂ ਅਧਿਆਇ ਸੰਸਕ੍ਰਿਤ ਮੂਲ ਵਿਚ ਵੀ ਮੌਜੂਦ ਹੈ। ਇਹਨਾਂ ਵਿਚੋਂ ਪਹਿਲੇ ਤਿੰਨ ਜੀ. ਟੱਕੀ ਦੁਆਰਾ ਸੰਪਾਦਤ ਤੇ ਅਨੁਵਾਦਤ ਪ੍ਰਕਾਸ਼ਤ ਹੋਏ ਹਨ ("Journal of the Royal Asiatic Society" ਲੰਡਨ 1934 ਅਤੇ 1936)। (4) ਸੁਹਰਲੇਖਾ (ਦੋਸਤਾਨਾ ਚਿੱਠੀ) ਇਹ ਵੀ ਰਾਜਾ ਨੂੰ ਲਿਖਿਆ ਇਕ ਪੱਤਰ ਹੈ ਤੇ ਇਸ ਵਿਚ 123 ਪਦ ਹਨ। ਸੰਸਕ੍ਰਿਤ ਮੂਲ ਗੁੰਮ ਹੋ ਚੁੱਕਾ ਹੈ, ਪਰ ਤਿੰਨੇ ਚੀਨੀ ਅਨੁਵਾਦਾਂ ਅਤੇ ਇਕ ਤਿੱਬਤੀ ਅਨੁਵਾਦ ਵਿਚ ਸਾਂਭਿਆ ਹੋਇਆ ਹੈ। ਤਿੱਬਤੀ ਅਨੁਵਾਦ ਦਾ ਐਚ. ਵੈਨਜਲ ਨੇ ਅੰਗ੍ਰੇਜ਼ੀ ਵਿਚ ਅਨੁਵਾਦ ਕੀਤਾ ਹੈ (Journal of the Pali Text Society, 1886)। ਆਈ-ਸਿੰਗ ਦੇ ਸਮੇਂ ਇਹ ਭਾਰਤ ਵਿਚ ਬਹੁਤ ਲੋਕਪ੍ਰਿਯ ਸੀ।

ਨਾਗਾਰਜੁਨ ਦੀਆਂ ਮੰਨੀਆਂ ਜਾਂਦੀਆਂ ਦੋ ਹੋਰ ਲਿਖਤਾਂ ਨੇ ਚੀਨ ਅਤੇ ਜਾਪਾਨ ਵਿਚ ਬਹੁਤ ਪ੍ਰਭਾਵ ਪਾਇਆ ਹੈ ਅਤੇ ਇਹ ਕੇਵਲ ਚੀਨੀ ਵਿਚ ਹੀ ਮਿਲਦੀਆਂ ਹਨ। (1) ਦਵਾਦਸਮੁਖ ਸ਼ਾਸਤ੍ਰ : ਇਸ ਵਿਚ 26 ਪਦ ਹਨ ਤੇ ਨਾਲ ਹੀ ਟਿੱਪਣੀ ਜਿਹੜੀ ਲੇਖਕ ਦੀ ਹੀ ਮੰਨੀ ਜਾਂਦੀ ਹੈ। ਇਹਨਾਂ ਵਿਚੋਂ 21 ਪਦ ਮਾਧਿਅਮਿਕ ਸ਼ਾਸਤ੍ਰ ਵਿਚੋਂ ਹਨ। ਹੋ ਸਕਦਾ ਹੈ ਕਿ ਟਿੱਪਣੀ ਨਾਗਾਰਜੁਨ ਦੀ ਨਾ ਹੋਵੇ। (2) ਮਹਾਪ੍ਰਗਿਆਪਰਮਿਤਾ ਸ਼ਾਸਤ੍ਰ : ਇਹ ਪ੍ਰਗਿਆਪਰਮਿਤਾ ਸ਼ਾਸਤ੍ਰ ਉਤੇ ਟਿਪਣੀ ਦੇ ਰੂਪ ਵਿਚ ਇਕ ਵਿਸ਼ਵਕੋਸ਼ੀ ਰਚਨਾ ਹੈ। ਕੁਝ ਸਮਰਥਾਵਾਨ ਵਿਦਵਾਨ ਇਸ ਦੀ ਪ੍ਰਮਾਣਿਕਤਾ ਉਤੇ ਸ਼ੱਕ ਕਰਦੇ ਹਨ। ਅਤੇ ਇਸ ਵਿਚ ਚੋਖੀ ਸਾਰੀ ਐਸੀ ਸਾਮਗਰੀ ਹੈ ਜਿਹੜੀ ਸਪੱਸ਼ਟ ਰੂਪ ਵਿਚ ਨਾਗਾਰਜੁਨ ਦੀ ਨਹੀਂ। ਇਸ ਦੇ ਇਕ ਸੌ ਅਧਿਆਇਆਂ ਵਿਚੋਂ ਪਹਿਲੇ ਤੀਹ ਦਾ ਈ. ਲਾਮੋ ਨੇ (ਲੂਵਾਂਨ 1944 ਤੇ 1949) ਫ਼ਰਾਂਸੀਸੀ ਵਿਚ ਅਨੁਵਾਦ ਕੀਤਾ ਹੈ ਅਤੇ ਕੇ. ਵੈਨਕਟ ਰਮਨ ਨੇ ਇਸ ਦਾ ਵਿਦਵਤਾ ਪੂਰਨ ਵਿਸਤ੍ਰਿਤ ਅਧਿਅਨ ਪੇਸ਼ ਕੀਤਾ ਹੈ। ਇਹ ਦੋਵੇਂ ਕਿਤਾਬਾਂ ਚੀਨੀ ਵਿਚ ਮਿਲਦੀਆਂ ਹਨ।

## ਚੇਲੇ

ਨਾਗਾਰਜੁਨ ਦਾ ਸਰਬ ਪ੍ਰਥਮ ਸਿੱਧਾ ਚੇਲਾ ਆਰਿਆਦੇਵ ਸੀ। ਕੁਮਾਰਜੀਵ ਦਾ ਕਹਿਣਾ ਹੈ ਕਿ ਉਹ ਦੱਖਣੀ ਭਾਰਤ ਦਾ ਇਕ ਬ੍ਰਾਹਮਣ ਸੀ ਜਦ ਕਿ ਹਿਊਨ ਸਾਂਗ

ਅਤੇ ਚੰਦਰ ਕੀਰਤੀ ਕਹਿੰਦੇ ਹਨ ਕਿ ਉਹ ਸੀਲੋਨ ਦਾ ਇਕ ਰਾਜ ਕੁਮਾਰ ਸੀ। ਇਹ ਪੱਕੀ ਤਰ੍ਹਾਂ ਨਿਸਚਿਤ ਹੈ ਕਿ ਉਹ ਆਂਧਰਾ ਵਿਚ ਹੀ ਕੰਮ ਕਰਦਾ ਰਿਹਾ ਅਤੇ ਪੂਰਾ ਵੀ ਇਥੇ ਹੀ ਹੋਇਆ। ਕਿਉਂਕਿ ਉਸ ਦੀਆਂ ਪਵਿੱਤਰ ਨਿਸ਼ਾਨੀਆਂ ਗੁਨਟੂਰ ਜ਼ਿਲੇ ਵਿਚ ਮਿਲਦੀਆਂ ਹਨ। ਕਿਉਂਕਿ ਲੱਗਭਗ ਸਾਰੀ ਹੀ ਬੋਧੀ ਪਰੰਪਰਾ ਉਸ ਨੂੰ ਨਾਗਾਰਜੁਨ ਦਾ ਪ੍ਰਮੁੱਖ ਚੇਲਾ ਮੰਨਦੀ ਹੈ ਅਤੇ ਕੋਈ ਗਿਆਤ ਤੱਥ ਇਸ ਗੱਲ ਦਾ ਖੰਡਨ ਨਹੀਂ ਕਰਦਾ, ਇਸ ਲਈ ਉਸ ਨੂੰ ਕਿਸੇ ਪਿਛਲੇਰੇ ਸਮੇਂ ਹੋਇਆ ਮੰਨਣਾ ਸਹੀ ਨਹੀਂ ਹੋਵੇਗਾ।

ਹਿਊਨ ਸਾਂਗ ਅਨੁਸਾਰ, ਆਰਿਆਦੇਵ ਪਹਿਲਾਂ ਨਾਗਾਰਜੁਨ ਨਾਲ ਸੰਬਾਦ ਕਰਨ ਆਇਆ ਸੀ, ਜਦ ਉਹ ਅਸ਼ੋਕ ਸਤੂਪ ਦੇ ਨਾਲ ਜੁੜੇ ਮੱਠ ਵਿਚ ਠਹਿਰਿਆ ਹੋਇਆ ਸੀ। ਜਦੋਂ ਦਰਬਾਨ ਚੇਲੇ ਨੇ ਆ ਕੇ ਨਾਗਾਰਜੁਨ ਨੂੰ ਖ਼ਬਰ ਦਿਤੀ ਕਿ ਆਰਿਆਦੇਵ ਅੰਦਰ ਆਉਣ ਦੀ ਆਗਿਆ ਮੰਗ ਰਿਹਾ ਹੈ, ਤਾਂ ਉਸ ਨੇ ਜਿਹੜਾ ਆਰਿਆਦੇਵ ਦਾ ਨਾਂ ਸੁਣ ਚੁੱਕਾ ਹੋਇਆ ਸੀ, ਆਪਣੇ ਚੇਲੇ ਨੂੰ ਪਾਣੀ ਦਾ ਭਰਿਆ ਇਕ ਖੱਪਰ ਫੜਾਇਆ ਅਤੇ ਆਖਿਆ ਕਿ ਇਸ ਨੂੰ ਆਰਿਆਦੇਵ ਨੂੰ ਦਿਖਾ ਦੇਵੇ। ਜਦੋਂ ਇਹ ਆਰਿਆਦੇਵ ਨੂੰ ਦਿਖਾਇਆ ਗਿਆ ਤਾਂ ਉਸ ਨੇ ਚੁੱਪ ਕਰਕੇ ਇਕ ਸੂਈ ਉਸ ਵਿਚ ਸੁੱਟ ਦਿੱਤੀ ਅਤੇ ਚੇਲੇ ਨੂੰ ਅੰਦਰ ਭੇਜ ਦਿਤਾ। ਜਦੋਂ ਇਸ ਗੱਲ ਦੀ ਖ਼ਬਰ ਨਾਗਾਰਜੁਨ ਨੂੰ ਕੀਤੀ ਗਈ ਤਾਂ ਉਸ ਆਖਿਆ ਕਿ ਆਰਿਆਦੇਵ ਸਿਆਣਾ ਆਦਮੀ ਹੈ ਅਤੇ ਹਦਾਇਤ ਕੀਤੀ ਕਿ ਉਸ ਨੂੰ ਅੰਦਰ ਆਉਣ ਦੀ ਆਗਿਆ ਦਿਤੀ ਜਾਏ। ਹੈਰਾਨ ਹੋਏ ਚੇਲੇ ਨੂੰ ਨਾਗਾਰਜੁਨ ਨੇ ਸਮਝਾਇਆ ਕਿ ਜਿਥੇ ਪਾਣੀ ਦਾ ਖੱਪਰ ਉਸ ਦੇ ਆਪਣੇ ਵਿਆਪਕ ਗਿਆਨ ਦਾ ਪ੍ਰਤੀਕ ਸੀ, ਉਥੇ ਆਰਿਆਦੇਵ ਦਾ ਇਸ ਵਿਚ ਸੂਈ ਸੁਟਣਾ ਇਸ ਗੱਲ ਵਲ ਸੰਕੇਤ ਸੀ ਕਿ ਉਸ ਨੇ ਇਸ ਵਿਚ ਟੁਭੀ ਲਾ ਲਈ ਹੈ। ਆਰਿਆਦੇਵ ਨਿਮਰਤਾ ਸਹਿਤ ਅੰਦਰ ਆਇਆ ਅਤੇ ਸਿੱਖਿਆ ਪ੍ਰਾਪਤ ਕਰਨ ਦੀ ਕਾਮਨਾ ਕੀਤੀ। ਨਾਗਾਰਜੁਨ ਨੇ ਉਸ ਨੂੰ ਇਕ ਮਹਾਨ ਵਿਦਵਾਨ ਆਖ ਕੇ ਵਡਿਆਇਆ ਅਤੇ ਆਖਿਆ ਕਿ ਉਹ ਧਰਮ ਦੀ ਨਿਰੰਤਰ ਜੋਤ ਉਸ ਦੇ ਹੱਥ ਫੜਾਉਣਾ ਚਾਹੁੰਦਾ ਹੈ (ਮਹਾਯਾਨ ਧਰਮ ਦੀ ਅਗਵਾਈ) ਕਿਉਂਕਿ ਉਹ ਆਪ ਬਿਰਧ ਤੇ ਨਿਰਬਲ ਹੁੰਦਾ ਜਾ ਰਿਹਾ ਹੈ। ਇਸ ਤੋਂ ਬਾਅਦ ਨਾਗਾਰਜੁਨ ਨੇ ਆਰਿਆਦੇਵ ਨੂੰ ਬੁੱਧਮਤ ਉਤੇ ਪ੍ਰਵਚਨ ਕਰਨ ਲਈ ਆਖਿਆ ਅਤੇ ਉਹ ਪ੍ਰਵਚਨ ਆਰੰਭ ਕਰਨ ਵਾਲਾ ਹੀ ਸੀ ਕਿ ਉਸ ਨੇ ਨਾਗਾਰਜੁਨ ਦੇ ਤੇਜਸਵੀ ਚਿਹਰੇ ਵੱਲ ਵੇਖਿਆ ਤੇ ਚੁੱਪ, ਉਹਦੇ ਮੂੰਹ ਵਿਚੋਂ ਬੋਲ ਹੀ ਨਹੀਂ ਨਿਕਲ ਸਕਿਆ ਅਤੇ ਉਹ ਖਾਮੋਸ਼ ਬੈਠਾ ਰਿਹਾ। ਫੇਰ ਆਰਿਆਦੇਵ ਨੇ ਆਪਣੇ ਆਪ ਨੂੰ ਇਕ ਚੇਲਾ ਘੋਸ਼ਤ ਕਰ ਦਿਤਾ ਅਤੇ ਨਾਗਾਰਜੁਨ ਨੇ ਉਸਨੂੰ ਭਰੋਸਾ ਦੇ ਕੇ ਸੱਚੇ ਧਰਮ ਦੀ ਸਿੱਖਿਆ ਦਿਤੀ। ਕੁਮਾਰ ਜੀਵ ਨੇ ਲਿਖਿਆ ਹੈ ਕਿ ਆਰਿਆਦੇਵ ਨੂੰ ਇਕ ਗ਼ੈਰ ਬੋਧੀ ਵਿਦਵਾਨ ਦੇ ਇਕ ਸ਼ਾਗਿਰਦ ਨੇ, ਜਿਸ ਨੂੰ ਉਸ ਨੇ ਜਨਤਕ ਸੰਬਾਦ ਵਿਚ

ਹਰਾਇਆ ਸੀ, ਇਕ ਜੰਗਲ ਵਿਚ ਘਾਤ ਲਾ ਕੇ ਮਾਰ ਦਿਤਾ। ਮਰਨ ਤੋਂ ਪਹਿਲਾਂ ਉਸ ਨੇ ਰੋਹ ਵਿਚ ਆਏ ਹੋਏ ਆਪਣੇ ਚੇਲਿਆਂ ਨੂੰ ਦੱਸਿਆ, ਜਿਹੜੇ ਕਾਤਲ ਕੋਲੋਂ ਬਦਲਾ ਲੈਣਾ ਚਾਹੁੰਦੇ ਸਨ, ਕਿ ਕਿਉਂਕਿ ਸਭ ਕੁਝ ਸੂਨਯ ਹੈ ਇਸ ਲਈ ਨਾ ਕਾਤਲ ਦਾ ਕੋਈ ਵਜੂਦ ਹੈ ਨਾ ਮਕਤੂਲ ਦਾ, ਅਤੇ ਇਸ ਲਈ ਉਹਨਾਂ ਨੂੰ ਬਦਲਾ ਲੈਣ ਬਾਰੇ ਸੋਚਣਾ ਵੀ ਨਹੀਂ ਚਾਹੀਦਾ। ਉਸ ਦੀ ਯਾਦ ਵਿਚ ਇਕ ਸਤੂਪਾ ਬਣਾਇਆ ਗਿਆ ਅਤੇ ਉਸ ਦੀ ਪੂਜਾ ਹੋਣ ਲੱਗੀ।

**ਚਾਤੁਹ ਸਾਤਕ** ਤੇ **ਸਤ ਸ਼ਾਸਤ੍ਰ** ਆਰਿਆਦੇਵ ਦੀਆਂ ਦੋ ਪ੍ਰਮੁੱਖ ਰਚਨਾਵਾਂ ਹਨ। ਪਹਿਲੀ ਰਚਨਾ ਦਾ ਕੋਈ ਇਕ ਤਿਹਾਈ ਹਿੱਸਾ ਹੀ ਸੰਸਕ੍ਰਿਤ ਮੂਲ ਵਿਚ ਮੌਜੂਦ ਹੈ, ਪਰ ਤਿੱਬਤੀ ਭਾਸ਼ਾ ਵਿਚ ਸਾਂਭਿਆ ਹੋਇਆ ਹੈ, ਅਤੇ ਦੂਜੀ ਦਾ ਮੂਲ ਰੂਪ ਗੁੰਮ ਹੋ ਚੁੱਕਾ ਹੈ ਪਰ ਚੀਨੀ ਭਾਸ਼ਾ ਵਿਚ ਮਿਲਦਾ ਹੈ। ਸਤ ਸ਼ਾਸਤ੍ਰ ਦਾ ਚੀਨ ਤੇ ਜਾਪਾਨ ਵਿਚ ਬੜਾ ਪ੍ਰਭਾਵ ਪਿਆ ਸੀ।

ਚੀਨੀ ਬੁੱਧਮਤ ਸੂਸ-ਸ਼ੀਹ ਦੀ ਸੰਸਥਾ ਦਾ ਵਿਸ਼ਵਾਸੀ ਸੀ। ਪਹਿਲਾ ਸੂਸ-ਸ਼ੀਹ ਮਗਧ ਦਾ ਕੇਸਯਪ ਹੋਇਆ ਹੈ ਜਿਸ ਨੂੰ ਬੁੱਧ ਨੇ "ਧਰਮ ਦਾ ਨਿਰੋਲ ਰਹੱਸ, ਨਿਰਵਾਣ ਦਾ ਗੁੱਝਾ ਭੇਦ" ਸੌਂਪਿਆ ਸੀ[93] ਅਤੇ ਦੂਜਾ ਸੀ ਆਨੰਦ, ਬੁੱਧ ਦਾ ਚਹੇਤਾ ਚੇਲਾ ਅਤੇ ਵੱਡਾ ਚਚੇਰਾ ਭਰਾ। ਗੱਦੀ ਨਸ਼ੀਨੀ ਦੀ ਨਿਰੰਤਰ ਲੀਹ ਉਤੇ ਨਾਗਾਰਜੁਨ ਨੂੰ 13ਵਾਂ ਅਤੇ ਆਰਿਆਦੇਵ ਨੂੰ 14ਵਾਂ ਸੂਸ-ਸ਼ੀਹ ਗਿਣਿਆ ਗਿਆ ਹੈ। ਇਹ ਸੂਸ-ਸ਼ੀਹ ਐਸਾ ਵਿਅਕਤੀ ਹੁੰਦਾ ਹੈ ਜਿਹੜਾ ਧਰਮ ਦੇ ਅਗਾਧ ਗਿਆਨ ਦੇ ਇਲਾਵਾ, ਬਹੁਤ ਉੱਚੀ ਆਤਮਿਕ ਅਵਸਥਾ ਪ੍ਰਾਪਤ ਕਰ ਲੈਂਦਾ ਹੈ, ਜਾਦੂਈ ਸ਼ਕਤੀਆਂ ਦਾ ਮਾਲਕ ਹੁੰਦਾ ਹੈ ਅਤੇ ਧਰਮ ਦੀ ਸਹੀ ਸਹੀ ਵਿਆਖਿਆ ਕਰਨ ਦੇ ਸਮਰਥ ਹੁੰਦਾ ਹੈ। ਉਸ ਦਾ ਉਦੇਸ਼ ਹੈ ਬੁਧਮੱਤ ਦਾ ਪਸਾਰ ਤੇ ਇਸ ਦੀ ਰੱਖਿਆ ਕਰਨਾ। ਉਹ ਸਾਦਾ ਫ਼ਕੀਰੀ ਜੀਵਨ ਜਿਉਂਦਾ ਹੈ ਅਤੇ ਆਪਣੇ ਮਨ ਤੇ ਚਰਿੱਤਰ ਦੇ ਗੁਣਾਂ ਦੁਆਰਾ ਆਪਣੇ ਗੌਰਵ ਨੂੰ ਉੱਚਾ ਰੱਖਦਾ ਹੈ।[94] ਚੀਨ ਵਿਚ ਇਹ ਆਮ ਰਾਏ ਸੀ ਕਿ ਇਸ ਤਰ੍ਹਾਂ ਦੇ 24 ਸੂਸ-ਸ਼ੀਹ ਹੋਏ, ਹਰ ਇਕ ਦੀ ਚੋਣ ਅਖੀਰਲਾ ਕਰਦਾ ਰਿਹਾ।

ਦਿਲਚਸਪੀ ਵਾਲੀ ਗੱਲ ਹੈ ਕਿ ਹਰਸ਼-ਚਰਿੱਤ ਬਾਨ ਵਿਚ ਵਿੰਧਯਾਨ ਜੰਗਲਾਂ ਵਿਚ ਰਹਿਣ ਵਾਲੇ ਇਕ ਮਹਾਨ ਬੋਧੀ ਰਿਸ਼ੀ, ਦਿਵਾਕਰ ਮਿਤਰ ਤੋਂ ਇਹ ਦਾਅਵਾ ਕਰਾਉਂਦਾ ਹੈ ਕਿ ਉਹ ਨਾਗਾਰਜੁਨ ਤੋਂ ਤੁਰੀ ਆਉਂਦੀ "ਚੇਲਿਆਂ ਦੀ ਨਿਰੰਤਰ ਪੀੜ੍ਹੀ" ਨਾਲ ਸੰਬੰਧਿਤ ਹੈ ਅਤੇ ਇਸ ਕਰਕੇ (ਸਤਵਾਹਨਾਂ ਦੇ ਚਲਾਣੇ ਮਗਰੋਂ) ਮੋਤੀਆਂ ਦਾ ਉਹ ਹਾਰ ਉਸ ਕੋਲ ਸੀ ਜਿਹੜਾ ਨਾਗਾਰਜੁਨ ਨੇ ਨਾਗ ਸੰਸਾਰ ਵਿਚੋਂ ਲਿਆਂਦਾ ਸੀ। ਦਿਵਾਕਰ ਮਿਤਰ ਨੇ ਇਹ ਹਾਰ ਰਾਜਾ ਹਰਸ਼ (604-647 ਈਸਵੀ ਅਨੁਮਾਨਤ) ਨੂੰ ਪੇਸ਼ ਕਰ ਦਿਤਾ ਸੀ। 683 ਈਸਵੀ ਦੇ ਨੇੜੇ ਤੇੜੇ, ਮਧ ਭਾਰਤ ਤੋਂ ਦਿਵਾਕਰ ਨਾਂ ਦੇ ਇਕ ਭਿਕਸ਼ੂ ਨੇ ਵੱਜਰਛੇਦਿਕਾ ਪ੍ਰਗਿਆਪਰਮਿਤਾ

ਸੂਤਰ ਬਾਰੇ ਸ੍ਰੀ ਦੱਤਾ ਦਾ (ਜਾਂ ਗੁਨਾਡਾ ਦਾ) ਟੀਕਾ ਚੀਨੀ ਵਿਚ ਅਨੁਵਾਦ ਕੀਤਾ ਸੀ। ਇਹਨਾਂ ਦੋਵਾਂ ਦਿਵਾਕਰਾਂ ਨੂੰ ਇਕ ਮੰਨਣ ਤੇ ਜੀਅ ਕਰਦਾ ਹੈ। ਇਹ ਗੱਲ ਅਸੰਭਵ ਨਹੀਂ ਕਿ 7ਵੀਂ ਸਦੀ ਤੱਕ ਨਾਗਾਰਜੁਨ ਤੋਂ ਨਿਰੰਤਰ ਤੁਰੀ ਆਉਂਦੀ ਪੀੜ੍ਹੀ ਦੇ ਦਾਅਵੇਦਾਰ ਗੁਰੂ ਹੋਏ ਹਨ।

ਮਨਜੂਸ੍ਰੀਮੂਲਕਲਪਾ ਨੇ ਨੰਦਾ ਅਤੇ ਸੰਘਾ ਦਾ ਐਸੇ ਵਿਲੱਖਣ ਭਿਕਸ਼ੂਆਂ ਵਜੋਂ ਜ਼ਿਕਰ ਕੀਤਾ ਹੈ ਜਿਹੜੇ ਨਾਗਾਰਜੁਨ ਦੇ ਅਨੁਯਾਈ ਸਨ ਅਤੇ ਆਈ-ਸਿੰਗ ਇਕ ਹੋਰ ਚੇਲੇ ਨਾਗ ਦਾ ਵੀ ਜ਼ਿਕਰ ਕਰਦਾ ਹੈ। ਸਾਨੂੰ ਸ਼ਿਲਾਲੇਖੀ ਗਵਾਹੀ ਤੋਂ ਪਤਾ ਲੱਗਦਾ ਹੈ ਭਿ ਨੰਦੀ ਗਾਮਾ (ਜ਼ਿਲਾ ਕ੍ਰਿਸ਼ਨਾ) ਦੀ ਭਿਖਸ਼ੂ ਬਿਰਾਦਰੀ ਦੇ ਇਕ ਭਿਕਸ਼ੂ, ਅਨੰਦ ਦੀ ਨਿਗਰਾਨੀ ਹੇਠ ਸ੍ਰੀਪਰਵਤ ਉਤੇ ਮਹਾਚੈਤਯ ਦੀ ਮੁਰੰਮਤ ਸਿਰੀ ਵੀਰ ਪੁਰਸ਼ਦਾਤਾ ਦੇ ਰਾਜ ਵਿਚ ਹੋਈ। ਸ਼ਿਲਾਲੇਖ ਵਿਚ ਇਕ ਹੋਰ ਭਿਕਸ਼ੂ ਨਾਗ ਠੇਰਾ ਦਾ ਜ਼ਿਕਰ ਵੀ ਆਉਂਦਾ ਹੈ ਜਿਸ ਨੇ ਉਸ ਸਮੇਂ ਉਸਾਰੀ ਦੇ ਕੰਮ ਦਾ ਨਿਰਦੇਸ਼ਨ ਕੀਤਾ। ਸੁਬਰਾਮਨੀਅਨ ਦਾ ਇਹ ਸੁਝਾਅ ਬਹੁਤਾ ਨਾਕਾਬਿਲੇ ਇਤਬਾਰ ਨਹੀਂ ਕਿ ਇਹਨਾਂ ਸ਼ਿਲਾਲੇਖਾਂ ਵਾਲੇ ਆਨੰਦ ਤੇ ਨਾਗ ਠੇਰਾ ਓਹੋ ਨੰਦਾ ਤੇ ਨਾਗ ਸਨ ਜਿਨ੍ਹਾਂ ਦਾ ਜ਼ਿਕਰ ਨਾਗਾਰਜੁਨ ਦੇ ਚੇਲਿਆਂ ਦੇ ਰੂਪ ਵਿਚ ਸਾਹਿਤਕ ਸਰੋਤਾਂ ਵਿਚ ਮਿਲਦਾ ਹੈ। ਜੱਗਯਪੇਟਾ ਸ਼ਿਲਾਲੇਖ ਦਾ ਜ਼ਿਕਰ ਪਹਿਲਾਂ ਕੀਤਾ ਜਾ ਚੁੱਕਾ ਹੈ ਜਿਸ ਵਿਚ ਜੈਪ੍ਰਭਾ ਦਾ ਜ਼ਿਕਰ ਆਉਂਦਾ ਹੈ ਜਿਹੜਾ ਨਾਗਾਰਜੁਨ ਦਾ ਚੇਲਾ ਸੀ।

# 4. ਉਸਦੀ ਪਰਪਾਟੀ ਤੇ ਪ੍ਰਭਾਵ

## ਭਾਰਤ ਵਿਚ

ਜੋ ਕੁਝ ਪਿਛਲੇ ਭਾਗ ਵਿਚ ਕਿਹਾ ਗਿਆ ਹੈ, ਉਸ ਅਨੁਸਾਰ ਨਾਗਾਰਜੁਨ ਅਤੇ ਆਰਿਆਦੇਵ ਦੇ ਸਮੇਂ ਤੋਂ ਨਾਗਾਰਜੁਨਵਾਦ ਜਾਂ ਮਾਧਿਅਮਿਕ-ਪਰਪਾਟੀ ਦਾ ਹੋਣਾ ਲਾਜ਼ਮੀ ਹੈ, ਪਰ ਉਸ ਪਰਪਾਟੀ ਦੇ ਦਰਸ਼ਨਵੇਤਾਵਾਂ ਦੀਆਂ ਪ੍ਰਾਪਤ ਲਿਖਤਾਂ 5ਵੀਂ ਸਦੀ ਤੋਂ ਪਹਿਲੇ ਦੇ ਯੁੱਗ ਦੀਆਂ ਨਹੀਂ। ਜਾਪਦਾ ਹੈ ਕਿ ਪੰਜਵੀਂ ਸਦੀ ਦੇ ਸ਼ੁਰੂ ਵਿਚ ਦੱਖਣ ਭਾਰਤੀ ਬੁਧਪਲਿਟਾ ਨੇ ਮਾਧਿਆਮਿਕਾ ਸ਼ਾਸਤ੍ਰ ਦਾ ਟੀਕਾ ਲਿਖ ਕੇ ਮਾਧਿਅਮਿਕ ਦੀ ਇਕ ਉਪ-ਪਰਪਾਟੀ ਦਾ ਆਰੰਭ ਇਸ ਦਾਅਵੇ ਨਾਲ ਕੀਤਾ ਕਿ ਅਸੰਗਤੀ ਪਰਦਰਸ਼ਨ (ਪ੍ਰਾਸੰਗਪਦਨ) ਉਚਿਤ ਦਾਰਸ਼ਨਿਕ ਵਿਧੀ ਹੈ, ਕਿ ਅਸਲ ਦਰਸ਼ਨ ਕੇਵਲ ਇਹ ਦਰਸਾ ਸਕਦਾ ਹੈ ਕਿ ਕੁਲ ਦਾਰਸ਼ਨਿਕ ਪ੍ਰਸਤਾਵ ਊਲ ਜਲੂਲ ਹਨ, ਅਤੇ ਕਿ ਇਸ ਦਾ ਆਪਣਾ ਕੋਈ ਪ੍ਰਸਤਾਵ ਨਹੀਂ। ਮਾਧਿਅਮਿਕ ਦਾ ਕੋਈ ਨਜ਼ਰੀਆ ਨਹੀਂ, ਇਹ ਕੋਈ ਸਿੱਧਾਂਤ ਪੇਸ਼ ਨਹੀਂ ਕਰਦਾ ਅਤੇ ਇਸ ਲਈ ਕੁਝ ਸਿਧ ਕਰਨ ਵਾਸਤੇ ਕੋਈ ਹਾਂ-ਪੱਖੀ ਦਲੀਲਾਂ ਨਹੀਂ। ਇਕ ਦੱਖਣ ਭਾਰਤੀ ਚੰਦਰਕੀਰਤੀ ਨੇ ਜਿਹੜਾ ਸ਼ਾਇਦ 6ਵੀਂ ਸਦੀ ਦੇ ਪਿਛਲੇ ਭਾਗ ਜਾਂ 7ਵੀਂ ਸਦੀ ਦੇ ਆਰੰਭ ਵਿਚ ਹੋਇਆ, ਨੇ ਸ਼ਾਸਤ੍ਰ ਉਤੇ ਆਪਣੀ ਟੀਕਾ ਟਿਪਣੀ ਨਾਲ ਇਸ ਵਿਚਾਰ ਨੂੰ ਅਗਾਂਹ ਵਿਕਸਤ ਕੀਤਾ। ਉਹ ਇਕ ਗਹਿਰ ਗੰਭੀਰ ਤੇ ਸਪੱਸ਼ਟ ਚਿੰਤਕ ਹੈ ਅਤੇ ਉਸ ਦਾ ਸੰਸਕ੍ਰਿਤ ਟੀਕਾ ਇਸ ਸ਼ਾਸਤ੍ਰ ਬਾਰੇ ਇਕੋ ਇਕ ਰਚਨਾ ਹੋਣ ਕਾਰਨ ਆਸਾਨੀ ਨਾਲ ਹੀ ਬਹੁਤੇ ਭਾਰਤੀ ਵਿਦਵਾਨਾਂ ਦੀ ਪਹੁੰਚ ਵਿਚ ਹੈ, ਇਸ ਲਈ ਉਹ ਇਸ ਨੂੰ ਮਾਧਿਅਮਿਕ ਦ੍ਰਿਸ਼ਟੀਕੋਣ ਸਮਝਦੇ ਹਨ। ਸੌਰਾਸ਼ਟਰ ਦੇ ਇਕ

ਰਾਜਕੁਮਾਰ ਸ਼ਾਂਤੀਦੇਵ ਨੇ (ਸ਼ਾਇਦ ਅੱਠਵੀਂ ਸਦੀ ਦੇ ਆਰੰਭ ਵਿਚ) ਜਿਹੜਾ ਭਿਕਸ਼ੂ ਬਣ ਗਿਆ ਸੀ, ਪ੍ਰਾਸੰਗਿਕ ਵਿਧੀ ਨੂੰ ਅਪਣਾਉਂਦਿਆਂ ਬੁੱਧਾਂ ਤੇ ਬੋਧਿਸਤਵਾਂ ਦੀ ਉਪਾਸਨਾ ਉਤੇ ਅਤੇ ਨੈਤਿਕਤਾ ਤੇ ਆਤਮਿਕ ਬੰਧੇਜ ਉਤੇ ਜ਼ੋਰ ਦਿਤਾ ਸੀ। ਮਾਧਿਅਮਿਕਾ ਵਿਚ ਉਹ ਇਸ ਤਰ੍ਹਾਂ ਹੀ ਹੈ ਜਿਸ ਤਰ੍ਹਾਂ ਅਦਵੈਤੀਆਂ ਵਿਚ ਮਧੁਸੂਦਨ ਸਰਸਵਤੀ ਹੈ। ਸਿਕਸ਼ਾਸਮੁੱਚੈ ਅਤੇ ਬੋਧੀਚਰਾਵਤਾਰ ਉਸ ਦੀਆਂ ਮਹੱਤਵਪੂਰਨ ਅਤੇ ਪ੍ਰਸਿੱਧ ਪੁਸਤਕਾਂ ਹਨ। ਇਕ ਹੋਰ ਉਪ ਪਰਪਾਟੀ ਭਾਵ ਵਿਵੇਕ ਜਾਂ ਭਾਵ੍ਯੂ ਨੇ ਵਿਕਸਤ ਕੀਤੀ ਜਿਹੜਾ ਸ਼ਾਇਦ ਪੰਜਵੀਂ ਸਦੀ ਦੇ ਪਿਛਲੇ ਪੱਖ ਜਾਂ 6ਵੀਂ ਸਦੀ ਸ਼ੁਰੂ ਵਿਚ ਹੋਇਆ। ਉਹ ਧਨਕਾਤਾਕ ਦੇਸ਼ ਦੀ ਰਾਜਧਾਨੀ ਦੇ ਦੱਖਣੀ ਪਾਸੇ ਦੇ ਨੇੜੇ ਇਕ ਪਹਾੜੀ ਚੋਟੀ ਉਤੇ ਰਿਹਾ ਕਰਦਾ ਸੀ। ਸ਼ਾਸਤ੍ਰ ਬਾਰੇ ਟੀਕੇ ਵਿਚ ਅਤੇ ਸੁਤੰਤਰ ਰਚਨਾਵਾਂ ਵਿਚ, ਉਸ ਨੇ ਇਹ ਮੱਤ ਪੇਸ਼ ਕੀਤਾ ਕਿ ਦੂਜੇ ਦਰਸ਼ਨਵੇਤਾਵਾਂ ਦਾ ਖੰਡਨ ਕੀਤਾ ਜਾ ਸਕਦਾ ਹੈ ਅਤੇ ਮਾਧਿਅਮਿਕ ਦਰਸ਼ਨ ਦਲੀਲਾਂ ਨਾਲ ਸਵੀਕਾਰ-ਆਤਮਕ ਢੰਗ ਨਾਲ ਸਥਾਪਤ ਕੀਤਾ ਜਾ ਸਕਦਾ ਹੈ। ਉਸ ਦੇ ਅਨੁਸਾਰ, ਮਾਧਿਅਮਿਕ ਆਪਣੀ ਨਿਸਚਿਤ ਦ੍ਰਿਸ਼ਟੀ ਵਾਲੀ ਇਕ ਮੱਤ ਪ੍ਰਣਾਲੀ ਹੈ ਅਤੇ ਤਰਕ ਦੁਆਰਾ ਇਸ ਦੀ ਪੁਸ਼ਟੀ ਹੋ ਸਕਦੀ ਹੈ। ਜਿਥੇ ਪਹਿਲੀ ਉਪ-ਪਰਪਾਟੀ ਗ਼ੈਰ-ਬੋਧੀ ਪ੍ਰਣਾਲੀਆਂ ਨੂੰ ਅਤੇ ਇਥੋਂ ਤਕ ਕਿ ਸਥਵਿਰਵਾਨ ਬੁਧ ਮੱਤ ਨੂੰ ਉੱਕਾ ਹੀ ਝੂਠਾ ਆਖ ਕੇ ਰੱਦ ਕਰਦੀ ਸੀ ਭਵਵਿਵੇਕ ਨੇ ਇਹ ਸਵੀਕਾਰ ਕੀਤਾ ਕਿ ਉਹ ਕੇਵਲ ਅਧੂਰੇ ਸੱਚ ਹਨ, ਅਤੇ ਇਹ ਮੰਨਿਆ ਕਿ ਨਿਰਵਾਣ ਦੀ ਪ੍ਰਾਪਤੀ ਕੇਵਲ ਸ਼ੂਨਯਵਾਦੀਆਂ ਦਾ ਹੀ ਵਿਸ਼ੇਸ਼ ਅਧਿਕਾਰ ਨਹੀਂ ਅਤੇ ਦੂਜੇ ਵੀ ਨਿਰਵਾਣ ਪ੍ਰਾਪਤ ਕਰ ਸਕਦੇ ਹਨ। ਪਹਿਲੀ ਇਕ ਕਟੜਪੰਥੀ ਪਰਪਾਟੀ ਜਾਪਦੀ ਹੈ ਜਦ ਕਿ ਇਹ ਇਕ ਉਦਾਰ ਪਰਪਾਟੀ ਪ੍ਰਤੀਤ ਹੁੰਦੀ ਹੈ। ਹਿਊਨ ਸਾਂਗ ਕਹਿੰਦਾ ਹੈ ਕਿ ਭਵਵਿਵੇਕ ਕੇਵਲ ਸ਼ਾਸਤ੍ਰਾਂ ਵਿਚ ਨਿਪੁੰਨ ਅਤੇ ਨਾਮਣੇ ਵਾਲਾ ਤਰਕਵਾਦੀ ਹੀ ਨਹੀਂ, ਸਗੋਂ ਆਤਮਕ ਰੂਪ ਵਿਚ ਉੱਨਤ ਵਿਅਕਤੀ ਵੀ ਸੀ। ਪਰੰਤੂ, ਇਹ ਦੋਵੇਂ ਹੀ ਉਪ-ਪਰਪਾਟੀਆਂ, ਜਿਵੇਂ ਕਿ ਤਿੱਬਤੀ ਵਿਦਵਾਨ ਖਾਈ-ਦੂਬ ਨੇ ਕਿਹਾ ਹੈ, ਕੇਵਲ ਇਕ ਪੱਖੀ (ਪਕਸ਼-ਗ੍ਰਾਹੀਨੋ ਮਾਧਿਅਮਿਕ) ਹਨ ਜਦ ਕਿ ਨਾਗਾਰਜੁਨ ਤੇ ਆਰਿਆਦੇਵ ਦਾ ਦਰਸ਼ਨ ਅਖੰਡ ਮਾਧਿਅਮਿਕ ਸੀ।

ਇਹਨਾਂ ਤੋਂ ਇਲਾਵਾ, ਮਾਧਿਅਮਿਕ ਦੀਆਂ ਹੋਰ ਵਿਆਖਿਆਵਾਂ ਵੀ ਹਨ। 640 ਈਸਵੀ ਦੇ ਆਸ ਪਾਸ, ਨਾਲੰਦਾ ਯੂਨੀਵਰਸਿਟੀ ਦੇ ਇਕ ਪ੍ਰਾਧਿਆਪਕ, ਸਿੰਹਾਰਸਮੀ ਦਾ ਵਿਚਾਰ ਸੀ ਕਿ ਨਾਗਾਰਜੁਨ ਦਾ ਦਰਸ਼ਨ ਆਦਰਸ਼ਵਾਦ ਨਹੀਂ, ਸੰਦੇਹਵਾਦ ਹੈ। ਨਾਲੰਦਾ ਦੇ ਇਕ ਅਤਿਥੀ ਚੀਨੀ ਵਿਦਵਾਨ, ਤ੍ਰੀਪਿਟਕਾ ਨੇ ਇਸ ਗੱਲ ਦਾ ਖੰਡਨ ਕਰਦਿਆ ਇਕ ਨਿਬੰਧ ਲਿਖਿਆ ਅਤੇ ਦਰਸਾਇਆ ਕਿ ਨਾਗਾਰਜੁਨ ਦਾ ਦਰਸ਼ਨ ਆਦਰਸ਼ਵਾਦੀ ਸੀ। ਆਈ-ਸਿੰਗ ਨੇ ਜਿਹੜਾ 673 ਈਸਵੀ ਤੋਂ ਦਸ ਸਾਲ ਵਾਸਤੇ ਨਾਲੰਦਾ ਵਿਚ ਰਿਹਾ ਉਹਨਾਂ ਬਾਰੇ ਲਿਖਿਆ ਜਿਹੜਾ

ਮਗਧ ਵਿਚ ਸਨ ਅਤੇ ਜਿਹੜੇ ਵਿਨਯ (ਬੰਧੇਜ) ਨੂੰ ਅੱਖੋਂ ਓਹਲੇ ਕਰਕੇ ਸ਼ੂਨਯ ਦੇ ਮੱਤ ਵੱਲ ਹੀ ਪੂਰਾ ਧਿਆਨ ਦੇਂਦੇ ਸਨ। ਇਸ ਤੋਂ ਇਹ ਪਤਾ ਲਗਦਾ ਹੈ ਕਿ ਜਿਸ ਤਰ੍ਹਾਂ ਗੁਜਰਾਤ ਵਿਚ ਵਲਭੀ ਯੂਨੀਵਰਸਿਟੀ ਬੁਧਮੱਤ ਦੀ ਸਮਿਤਯ ਪਰਪਾਟੀ ਦਾ ਵੱਡਾ ਕੇਂਦਰ ਬਣ ਗਈ ਸੀ ਉਸੇ ਤਰ੍ਹਾਂ ਹੀ ਨਾਲੰਦਾ ਮਾਧਿਅਮਿਕ ਦਾ ਇਕ ਗੜ੍ਹ ਬਣ ਗਈ ਸੀ। ਅਜੀਬ ਗੱਲ ਹੈ ਕਿ ਭਾਵੇਂ ਬਹੁਤੇ ਵੱਡੇ ਮਾਧਿਅਮਿਕ ਆਚਾਰੀਆ ਦੱਖਣੀ ਭਾਰਤ ਵਿਚੋਂ ਹੋਏ, ਦੱਖਣ ਵਿਚ ਮਾਧਿਅਮਿਕ ਅਧਿਅਨਾਂ ਦਾ ਕੋਈ ਮਜ਼ਬੂਤ ਕੇਂਦਰ ਨਹੀਂ ਵਿਕਸਤ ਹੋਇਆ।

ਭਾਵੇਂ "ਮੈਤਰੇਯ" ਅਤੇ ਅਸਾਂਗਾ ਨੇ ਨਾਗਾਰਜੁਨ ਦੀਆਂ ਲਿਖਤਾਂ ਦੇ ਟੀਕੇ ਲਿਖੇ ਅਤੇ ਉਸ ਤੋਂ ਪ੍ਰਭਾਵਿਤ ਹੋਏ, ਤਾਂ ਵੀ ਉਹਨਾਂ ਨੇ ਦਰਸ਼ਨ ਦੀ ਇਕ ਹੋਰ ਪਰਪਾਟੀ, ਵਿਗਿਆਨਵਾਦ ਵਿਕਸਤ ਕੀਤੀ ਜਿਸ ਵਿਚ ਨਾਗਾਰਜੁਨ ਦੇ ਕੁਝ ਬੁਨਿਆਦੀ ਵਿਚਾਰ ਪ੍ਰਵਾਨ ਕੀਤੇ ਗਏ। 405 ਈਸਵੀ ਤੋਂ ਕਿਸੇ ਸਮੇਂ ਪਹਿਲਾਂ, ਅਸ਼ਵਘੋਸ਼ (ਮਹਾਨ ਕਵੀ ਨਹੀਂ) ਨੇ ਆਪਣੀ ਕਿਰਤ ਮਹਾਯਾਨ ਸਰਧੁਤਪਦ ਵਿਚ ਮਾਧਿਅਮਿਕ ਤੇ ਵਿਗਿਆਨਵਾਦ ਦਾ ਪ੍ਰਭਾਵਸ਼ਾਲੀ ਸੰਸਲੇਸ਼ਣ ਪੇਸ਼ ਕਰਨ ਦਾ ਜਤਨ ਕੀਤਾ। ਅੱਠਵੀਂ ਸਦੀ ਵਿਚ ਸ਼ਾਂਤਰਕਸ਼ਿਤ ਤੇ ਕਮਲਸਿਲਾ ਨੇ ਦਰਸ਼ਨ ਦੀ ਇਕ ਪਰਪਾਟੀ ਵਿਕਸਿਤ ਕੀਤੀ ਜਿਸ ਵਿਚ ਉਹਨਾਂ ਵੀ ਇਹਨਾਂ ਦੋਹਾਂ ਦਾ ਸੰਸਲੇਸ਼ਣ ਕਰਨ ਦੀ ਕੋਸ਼ਿਸ਼ ਕੀਤੀ। ਇਹ ਸੰਸਲੇਸ਼ਣੀ ਦਰਸ਼ਨ ਹੀ ਸੀ ਜਿਸ ਦਾ ਉਸ ਸਮੇਂ ਤੋਂ ਲੈ ਕੇ ਤਕਰੀਬਨ 1200 ਈਸਈ ਵਿਚ ਇਹਨਾਂ ਦੇ ਵਿਨਾਸ਼ ਹੋਣ ਤੱਕ ਨਾਲੰਦਾ ਵਿਕਰਮਸ਼ਿਲਾ ਯੂਨੀਵਰਸਿਟੀਆਂ ਵਿਚ ਬੋਲਬਾਲਾ ਰਿਹਾ।

ਵਜਰਯਾਨ, ਹਠ ਯੋਗ ਅਤੇ ਸਿੱਧਾਂ ਉਤੇ ਸ਼ੂਨਯਵਾਦ ਦੇ ਪ੍ਰਭਾਵ ਦਾ ਜ਼ਿਕਰ ਹੋ ਚੁੱਕਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮਾਧਿਅਮਿਕ ਨੇ ਅਦਵੈਤ ਵੇਦਾਂਤ ਉਤੇ ਅਸਰ ਪਾਇਆ, ਇਸ ਦੇ ਮੁੱਢਲੇ ਰੂਪ (ਗੋਡਪਦ) ਵਿਚ ਵੀ ਅਤੇ ਇਸ ਦੀ ਤਰਕਵਾਦੀ ਵਿਆਖਿਆ (ਸ੍ਰੀ ਹਰਸ਼) ਵਿਚ ਵੀ*। ਧਰਮ-ਗ੍ਰੰਥਾਂ ਦੇ ਅੰਸ਼ਾਂ ਅਤੇ ਪੂਰੀਆਂ ਦੀਆਂ ਪੂਰੀਆਂ ਪੁਸਤਕਾਂ ਦੀ ਅੰਤਮ ਮਹੱਤਵ ਅਤੇ ਪ੍ਰਯੋਗਸਿਧ ਮਹੱਤਵ ਨਾਲ ਸੰਬੰਧਿਤ ਹੋਣ ਵਾਲੀਆਂ ਵਿਚ, ਯਥਾਰਥ ਅਤੇ ਸੱਚ ਦੀ ਨਿਰਪੇਖ ਅਤੇ ਦ੍ਰਿਸ਼ਟਮਾਨ ਵਿਚ ਵੰਡ, ਮਿਥਿਆ ਦਾ ਸਿਧਾਂਤ, ਅਤੇ ਸਭ ਤੋਂ ਪਹਿਲਾਂ ਪ੍ਰਤੱਖ ਨਕਾਰਨ ਦੀ ਵਿਧੀ ਇਹਨਾਂ ਸਭਨਾਂ ਦਾ ਸਭ ਤੋਂ ਪਹਿਲਾਂ ਮਾਧਿਅਮਿਕ ਪਰਪਾਟੀ ਨੇ ਵਿਕਾਸ ਕੀਤਾ। ਇਹ ਦਾਅਵੇ ਨਾਲ ਕਹਿਣਾ ਸੰਭਵ ਨਹੀਂ ਕਿ ਇਕ ਪਿਛਲੇਰੀ ਪਰਪਾਟੀ, ਅਦਵੈਤ ਵੇਦਾਂਤ ਨੇ ਇਸ ਪਹਿਲੇਰੀ ਪਰਪਾਟੀ ਕੋਲੋਂ ਇਹ ਗੱਲਾਂ ਨਹੀਂ ਲਈਆਂ ਅਤੇ ਇਹਨਾਂ ਨੂੰ ਉਪਨਿਸ਼ਦੀ ਮੱਤ ਵਿਚ ਨਹੀਂ ਢਾਲਿਆ।

* ਕੁਝ ਪਿਛੇਤੇ ਲਘੂ ਉਪਨਿਸ਼ਦ, ਜਿਵੇਂ ਮਹਾਂਉਪਨਿਸ਼ਦ, ਬ੍ਰਹਮਾ ਨੂੰ ਸ਼ੂਨਯ ਕਰਕੇ ਹੀ ਪੇਸ਼ ਕਰਦੇ ਹਨ।

**ਚੀਨ ਵਿਚ**

ਚੀਨ ਵਿਚ ਬੁੱਧਮਤ ਈਸਵੀ ਸੰਮਤ ਦੇ ਆਰੰਭ ਵਿਚ ਫੈਲਿਆ। ਅਤੇ "ਮੋਟੇ ਤੌਰ ਤੇ ਇਕ ਹਜ਼ਾਰ ਸਾਲ ਬੁੱਧਮੱਤ ਦਾ ਚੀਨੀ ਮਨ ਉਤੇ ਜ਼ਿਆਦਾਤਰ ਪ੍ਰਭਾਵ ਰਿਹਾ" (ਐਚ. ਜੀ. ਕਰੀਲ)। ਇਕ ਅਮੀਰ ਭਾਰਤੀ ਆਵਾਸੀ ਦੇ ਪੁੱਤਰ, ਮਹਾਨ ਵਿਦਵਾਨ ਕੁਮਾਰਜੀਵ ਕੱਛ ਦੀ ਇਕ ਰਾਜਕੁਮਾਰੀ, ਜਿਸ ਨੇ ਕਸ਼ਮੀਰ ਤੇ ਕਾਸ਼ਗਰ ਵਿਚ ਵਿਦਿਆ ਪ੍ਰਾਪਤ ਕੀਤੀ, ਜਿਹੜੇ ਤਕਰੀਬਨ ਸਤਾਰਾਂ ਸਾਲ ਕੂ-ਸਾਂਗ (ਕਾਨਸੂ) ਵਿਚ ਰਹੇ ਤੇ ਫੇਰ ਤਕਰੀਬਨ ਸਤ ਸਾਲ ਚਿਆਂਗ-ਆਨ (ਚਾਇਨ ਦੀ ਰਾਜਧਾਨੀ) ਵਿਚ ਸ਼ਹਿਨਸ਼ਾਹ ਨੇ ਸਨਮਾਨ ਕੀਤਾ, ਤਿੰਨ ਪੁਸਤਕਾਂ ਦਾ ਅਨੁਵਾਦ ਕਰਕੇ ਚੀਨ ਵਿਚ ਮਾਧਿਅਮਿਕ ਦੀ ਜਾਣ ਪਛਾਣ ਕਰਾਈ। ਇਹ ਪੁਸਤਕਾਂ ਹਨ : ਮਾਧਿਅਮਿਕ ਸ਼ਾਸਤ੍ਰ, ਦਵਾਦਸ਼ਮੁਖ ਸ਼ਾਸਤ੍ਰ ਅਤੇ ਸਤ ਸ਼ਾਸਤ੍ਰ। ਉਸ ਨੇ ਮਹਾਪ੍ਰਗਿਆਪਰਮਿਤਾ ਸ਼ਾਸਤ੍ਰ ਅਤੇ ਕਈ ਹੋਰ ਪੁਸਤਕਾਂ ਦਾ ਸੰਪਾਦਨ ਅਤੇ ਅਨੁਵਾਦ ਵੀ ਕੀਤਾ। ਕੁਝ ਚਿਰ ਵਿਚ ਹੀ ਪਹਿਲੇ ਤਿੰਨ ਸ਼ਾਸਤਰਾਂ ਉਤੇ ਆਧਾਰਿਤ ਦਰਸ਼ਨ ਦੀ ਇਕ ਪਰਪਾਟੀ ਨੇ ਜਨਮ ਲੈ ਲਿਆ ਜਿਸ ਨੂੰ ਸਾਨ-ਲੂਨ ਆਖਿਆ ਜਾਣ ਲੱਗਾ। ਇਸ ਨੂੰ ਕਾਉਂਗ ਸੁੰਗ, ਅਰਥਾਤ ਸੁੰਨਯ ਦੀ ਪਰਪਾਟੀ, ਜਾਂ ਮੱਧ ਮਾਰਗ ਦੀ ਪਰਪਾਟੀ ਵੀ ਆਖਿਆ ਜਾਂਦਾ ਸੀ। ਹੂਈ-ਯੁਆਨ, ਸੇਂਗ-ਜੂਈ, ਤਾਓ-ਸ਼ੇਂਗ ਅਤੇ ਸੇਂਗ-ਚਾਓ ਮੁੱਢਲੇ ਚੀਨੀ ਮਾਧਿਅਮਿਕੀ ਸਨ। ਚਾਰੇ ਹੀ ਕੁਮਾਰਜੀਵ ਦੇ ਸਮਕਾਲੀ ਸਨ। ਪਹਿਲੇ ਦਾ ਉਸ ਨਾਲ ਚਿੱਠੀ ਪੱਤਰ ਵੀ ਸੀ ਤੇ ਉਹ ਉਸ ਦਾ ਪੈਰੋਕਾਰ ਸੀ ਅਤੇ ਬਾਕੀ ਤਿੰਨ ਉਸ ਦੇ ਚੇਲੇ ਸਨ। ਤਾਓ-ਸ਼ੇਂਗ ਨੇ ਕਈ ਮੌਲਿਕ ਸਿੱਧਾਂਤ ਘੜੇ, ਪਰ ਇਹ ਸੇਂਗ ਚਾਓ ਸੀ ਜਿਸ ਨੇ ਤਾਓਵਾਦ ਨੂੰ ਮਾਧਿਅਮਿਕ ਵਿਚ ਸ਼ਾਮਲ ਕਰਕੇ ਇਕ ਪ੍ਰਣਾਲੀਬੱਧ ਦਰਸ਼ਨ ਵਿਕਸਤ ਕੀਤਾ। ਪਰ ਇਸ ਪਰਪਾਟੀ ਦਾ ਸਭ ਤੋਂ ਵਧ ਮਹੱਤਵਪੂਰਨ ਚਿੰਤਨ ਚੀ-ਸਾਂਗ (549-623) ਸੀ ਜਿਸ ਦਾ ਪਿਤਾ ਪਾਰਥੀਅਨ ਸੀ ਅਤੇ ਮਾਂ ਚੀਨੀ। ਉਹ "ਚੀਨ ਦੇ ਬੋਧੀ ਚਿੰਤਨ ਨੂੰ ਪ੍ਰਣਾਲੀਬਧ ਕਰਨ ਵਾਲਿਆਂ ਵਿਚ ਸਭ ਤੋਂ ਮਹਾਨ"[95] ਸੀ। ਉਹ ਸੂਈ ਅਤੇ ਤਾਂਗ ਸ਼ਹਿਨਸ਼ਾਹਾਂ ਦੁਆਰਾ ਸਨਮਾਨਤ ਵਿਦਵਾਨ ਸੀ। ਚੀ-ਸਾਂਗ ਦਾ ਦਰਸ਼ਨ "ਦ੍ਰਿਸ਼ਟੀਕੋਣ ਵਿਚ ਪੂਰੀ ਤਰ੍ਹਾਂ ਭਾਰਤੀ" ਸੀ ਭਾਵੇਂ ਉਸ ਨੇ ਵੀ ਤਾਓਵਾਦੀਆਂ ਦੇ ਹਵਾਲੇ ਦਿਤੇ ਸਨ। ਸਾਨ-ਲੂਨ ਨੇ ਚੌਥੀ ਸਦੀ ਤੋਂ ਚੀਨ ਵਿਚ ਸਿਰ ਕੱਢਵੀਂ ਭੂਮਿਕਾ ਨਿਭਾਈ ਅਤੇ ਚੀ-ਸਾਂਗ ਦੇ ਸਮੇਂ ਤੋਂ ਨੌਂਵੀਂ ਸਦੀ ਵਿਚ ਇਸ ਦੇ ਪਤਨ ਤਕ ਚੀਨ ਵਿਚ ਇਕ ਸਭ ਤੋਂ ਵੱਡੀ ਪਰਪਾਟੀ ਸੀ। ਆਪਣੀ ਵਿਰੋਧੀ ਪਰਪਾਟੀ ਵੇਈ-ਸ਼ੀਹ (ਵਿਗਿਆਨਵਾਦ) ਦੇ ਨਾਲ ਹੀ, ਇਹ ਪਰਪਾਟੀ ਪੰਜਵੀਂ ਤੇ ਸਤਵੀਂ ਸਦੀ ਤਕ "ਚੀਨ ਦੇ ਬੁੱਧੀਮਾਨ ਹਲਕਿਆਂ ਵਿਚ ਪ੍ਰਬਲ ਰਹੀ"[96]।

ਬੁਧਮੱਤ ਦੀਆਂ ਦੂਜੀਆਂ ਚੀਨੀ ਪਰਪਾਟੀਆਂ ਜਿਵੇਂ ਤਏਨ-ਤਾ ਆਈ, ਹੁਆ-ਯੈਨ ਅਤੇ ਚੈਨ-ਯੈਨ ਵੀ ਮਾਧਿਅਮਿਕ ਤੋਂ ਪ੍ਰਭਾਵਿਤ ਸਨ। ਚੀਹ-ਈ

(538-597) ਨੇ ਤੇ'ਏਨ-ਤੇ' ਆਈ ਦੀ ਬੁਨਿਆਦ ਰੱਖੀ ਸੀ। "ਇਹ, ਇਕ ਤਰ੍ਹਾਂ ਨਾਲ, ਭਾਰਤੀ ਨਾਗਾਰਜੁਨ ਦੇ ਬੋਧੀ ਸਿਧਾਂਤਾਂ ਦਾ ਚੀਨੀ ਪ੍ਰਗਟਾਅ ਹੈ।" (ਕੇ. ਡਬਲਿਊ—ਮਾਰਗਨ (ਸੰਪਾ) ਦੀ "ਬੁਧ ਦਾ ਮਾਰਗ" ਵਿਚ ਸੂਕਾਮੋਟੋ ਪੰਨਾ 201-2)।" ਚ'ਆਨ (ਧਿਆਨ) ਪਰਪਾਟੀ ਨਾਗਾਰਜੁਨ ਨੂੰ ਆਪਣੇ ਅਧਿਅਕਸ਼ਾਂ ਵਿਚ ਗਿਣਤੀ ਸੀ ਅਤੇ ਦੂਮੋਲਿਨ ਅਨੁਸਾਰ, ਉਸ ਨੂੰ "ਸਾਕਯਮੁਨੀ ਦੇ ਸਮੇਂ ਤੋਂ ਗਵਾਹੀਆਂ ਦੀ ਲੰਮੀ ਲੜੀ ਵਿਚ ਅਤਿਅੰਤ ਮਹੱਤਵਪੂਰਨ ਭਾਰਤੀ ਕੜੀ" ਸਮਝਦੀ ਸੀ ਅਤੇ ਇਸ ਦੇ ਰਾਹੀਂ ਹੀ ਨਿਖੇਧਵਾਦ, ਵਿਰੋਧਾਭਾਸ, ਅੰਤਰ ਗਿਆਨ ਤੇ ਤਥਤਾ ਦਾ ਸੰਕਲਪ ਚ'ਆਨ ਵਿਚ ਆਇਆ[97]। ਸਰ ਚਾਰਲਸ ਈਲੀਅਟ ਅਨੁਸਾਰ ਚ'ਆਨ ਦੇ ਬਾਨੀ, ਬੋਧੀ ਧਰਮ (ਅਨੁਮਾਨ 520-6) ਦਾ ਬੁਨਿਆਦੀ ਮੱਤ, ਕਿ ਬੋਧੀ ਚਿਤ (ਪ੍ਰਬੁਧ ਮਨ, ਬੁਧ-ਪ੍ਰਕਿਰਤੀ) ਬੁਧ ਦਾ ਲਾਜ਼ਮੀ ਗੁਣ ਹੈ ਅਤੇ ਕਿਉਂਕਿ ਹਰ ਮਨੁੱਖ ਵਿਚ ਇਹ ਸੰਭਾਵੀ ਗੁਣ ਹੈ ਇਸ ਲਈ ਹਰ ਕੋਈ ਬੁੱਧ ਸਮਾਨ ਹੈ ਅਤੇ ਕਿ ਬੰਦਾ ਆਪਣੇ ਅੰਦਰ ਝਾਕ ਕੇ ਇਸ ਦੀ ਪ੍ਰਾਪਤੀ ਕਰ ਸਕਦਾ ਹੈ, ਨਾਗਾਰਜੁਨ ਦੀ ਇਕ ਰਚਨਾ ਦੇ ਅਨੁਵਾਦ, ਪੂ-ਤੀ-ਸਿਨ-ਲੀ-ਸਿਆਂਗ-ਲੂਨ ਵਿਚੋਂ ਲਿਆ ਗਿਆ ਸੀ।[98] ਬਹੁਤ ਚਿਰ ਪਹਿਲਾਂ ਜੋਜ਼ਫ ਐਡਕਿਨਜ਼ ਨੇ ਕਿਹਾ ਸੀ ਕਿ ਜਿਥੇ ਬੋਧੀ ਧਰਮ ਚੀਨ ਦੀਆਂ ਦੀਖਿਅਤ ਪਰਪਾਟੀਆਂ ਦਾ ਨਾਮ ਮਾਤਰ ਬਾਨੀ ਹੈ, ਉਥੇ "ਅਸਲ ਦਾਰਸ਼ਨਿਕ ਚਿੰਤਨ ਜਿਸ ਨੇ ਇਹਨਾਂ ਨੂੰ ਚਿੰਤਨ ਦਾ ਆਵੇਗ ਦਿਤਾ", ਨਾਗਾਰਜੁਨ ਸੀ।[99] ਚ'ਆਨ ਪਰਪਾਟੀ ਨੇ ਕੁਝ ਸਦੀਆਂ ਚੀਨ ਦੀ ਚਿੰਤਨਧਾਰਾ, ਜੀਵਨ, ਸਾਹਿੱਤ ਅਤੇ ਕਲਾ ਉਤੇ ਓੜਕ ਦਾ ਪ੍ਰਭਾਵ ਪਾਈ ਰੱਖਿਆ।

ਦੂਰ ਪੂਰਬ ਦੇ ਅਮਿਤਾਭ ਫਿਰਕੇ ਨਾਗਾਰਜੁਨ ਨੂੰ ਆਪਣਾ ਪਹਿਲਾ ਸੂਸ-ਸ਼ੀਹ ਸਮਝਦੇ ਹਨ ਅਤੇ ਵਾਸੂਬੰਧੂ ਨੂੰ ਦੂਜਾ, ਅਮਿਤਾਭ ਧਰਮ-ਗ੍ਰੰਥ ਚੀਨ ਵਿਚ ਦੂਜੀ ਸਦੀ ਤੋਂ ਗਿਆਤ ਹਨ, ਪਰ ਚਿਗ-ਵੂ (ਸੁਖਾਵਤੀ, ਸ਼ੁਧ ਧਰਤੀ) ਪਰਪਾਟੀ ਜਿਸ ਨੇ ਅਮਿਤਾਭ ਦੀ ਪੂਜਾ ਕਰਨੀ ਸਿਖਾਈ ਦੀ ਨੀਂਹ ਹੂਈ-ਯੁਆਨ ਨੇ (333-418) ਰੱਖੀ ਅਤੇ ਇਸ ਦੇ ਕੁਝ ਮਹੱਤਵਪੂਰਨ ਗੁਰੂ (ਜਿਵੇਂ ਤਾਨ-ਲੁਆਨ, ਸ਼ਾਨ-ਤਾਓ) ਸ਼ੁਰੂ ਵਿਚ ਸਾਨ-ਲੂਨ ਦੇ ਵਿਦਿਆਰਥੀ ਸਨ ਤੇ ਫੇਰ ਉਹ ਅਮਿਤਾਭਵਾਦੀ ਬਣ ਗਏ। ਅਮਿਤਾਭ ਫਿਰਕੇ ਉਸ ਵਿਚ ਵਿਸ਼ਵਾਸ ਦੁਆਰਾ ਮੁਕਤੀ ਦੇ ਮੱਤ ਦੇ ਸਮਰਥਕ ਹਨ ਅਤੇ ਉਹਨਾਂ ਦਾ ਨਿਸ਼ਾਨਾ ਉਸ ਦੀ ਕਿਰਪਾ ਦੁਆਰਾ ਉਸ ਦੇ ਸਵਰਗ (ਸੁਖਾਵਤੀ) ਦੀ ਪ੍ਰਾਪਤੀ ਹੈ। ਨਾਗਾਰਜੁਨ ਦਾ ਸੁਹਰਲੇਖਾ ਵਿਸ਼ੇਸ਼ ਕਰ ਕੇ ਅਮਿਤਾਭ ਭਗਤੀ ਦਾ ਹੌਸਲਾ ਵਧਾਉਂਦਾ ਹੈ।

## ਜਾਪਾਨ ਵਿਚ

ਜਾਪਾਨ ਵਿਚ ਬੁੱਧਮੱਤ 538 ਵਿਚ (ਜਾਂ 552) ਕੋਰੀਅਨਾਂ ਨੇ ਲਿਆਂਦਾ। ਪਰ ਜਾਪਾਨੀ ਬੁੱਧਮੱਤ ਦਾ ਅਸਲ ਬਾਨੀ ਸ਼ਹਿਜ਼ਾਦਾ ਸ਼ੋਤੋਕੂ (572-621) ਸੀ, ਜਿਸ ਨੇ ਤੀਹ ਸਾਲ ਦੀ ਹਕੂਮਤ ਦੌਰਾਨ ਜਾਪਾਨੀ ਸਭਿਅਤਾ ਅਤੇ ਇਕਮੁਠ ਜਾਪਾਨੀ

ਕਮ ਦੀਆਂ ਬੁਨਿਆਦਾਂ ਰੱਖੀਆਂ ।[100] ਉਹ ਆਪਣੇ ਯੁੱਗ ਦਾ ਇਕ ਮਹਾਨਤਮ ਵਿਦਵਾਨ ਸੀ ਜਿਸ ਨੇ ਬੇਐਬ ਜੀਵਨ ਗੁਜ਼ਾਰਿਆ, ਅਤੇ ਉਹ ਸ਼ਾਇਦ ਜਾਪਾਨ ਦੇ ਸਭ ਹਾਕਮਾਂ ਵਿਚੋਂ ਸਭ ਤੋਂ ਚੰਗਾ ਅਤੇ ਪਰਉਪਕਾਰੀ ਸੀ ।[101] ਉਸ ਨੇ ਬੁੱਧਮੱਤ ਨੂੰ ਰਾਜ ਧਰਮ ਦਾ ਦਰਜਾ ਦਿਤਾ, Three Treatise ਪਰਪਾਟੀ (ਜਾਪਾਨੀ ਵਿਚ ਸਾਨਰੋਨ) ਦੇ ਦਰਸ਼ਨ ਵਿਚ ਸਿਖਿਅਤ ਉਹ "ਜਾਪਾਨ ਵਿਚ ਦਾਰਸ਼ਨਿਕ ਚਿੰਤਨ ਦਾ ਮੋਢੀ ਬਣਿਆ ।"[102] ਸਰ ਚਾਰਲਸ ਈਲੀਅਟ ਨੇ ਲਿਖਿਆ ਹੈ, "ਜਾਪਾਨ ਦਾ ਬੁੱਧ ਨਾਗਾਰਜੁਨ, ਵਾਸੂਬੰਧੂ ਅਤੇ ਸ਼ਾਂਤੀਦੇਵ ਦੇ ਧਰਮ ਸਿਧਾਂਤ ਦੀ ਵੰਸ਼-ਗਤ ਤੇ ਮਾਨਤਾ-ਪ੍ਰਾਪਤ ਸੰਤਾਨ ਹੈ ।"[103] ਚੀਨ ਵਿਚ ਪ੍ਰਫੁਲਤ ਹੋਣ ਵਾਲੀਆਂ ਸਾਰੀਆਂ ਹੀ ਬੋਧੀ ਪਰਪਾਟੀਆਂ ਜਾਪਾਨ ਵਿਚ ਹੀ ਫੈਲੀਆਂ, ਪਰ ਇਹ ਕਹਿਣਾ ਗ਼ਲਤ ਨਹੀਂ ਹੋਵੇਗਾ ਕਿ ਜਾਪਾਨ ਵਿਚ ਸਭ ਤੋਂ ਵਧ ਪ੍ਰਸਿੱਧ ਹੋਣ ਵਾਲੀਆਂ ਪਰਪਾਟੀਆਂ ਚ'ਆਨ (ਜਾਪਾਨੀ ਵਿਚ ਜੈਨ) ਅਤੇ ਚਿੰਗਤ ਉ (ਜਾਪਾਨੀ ਵਿਚ ਜੋਡੋ) ਸਨ । ਭਾਵੇਂ ਅਮਿਤਾਭ ਪੂਜਾ ਤੇ ਧਰਮ-ਗ੍ਰੰਥ ਜਾਪਾਨ ਵਿਚ ਘੱਟੋ ਘੱਟ 640 ਈਸਵੀ ਤੋਂ ਗਿਆਤ ਸਨ ਪਰ ਜੋਡੋ ਪਰਪਾਟੀ ਦੀ ਬੁਨਿਆਦ ਗੇਨਕੂ ਜਾਂ ਹੋਨੇਨ (1133-1212) ਨੇ ਰੱਖੀ । ਜਾਪਾਨ ਵਿਚ ਪਹਿਲੀ ਜੈਨ ਪਰਪਾਟੀ 1191 ਵਿਚ ਸਥਾਪਤ ਹੋਈ ਅਤੇ ਸਮਾਂ ਪਾ ਕੇ ਜੈਨ ਜਾਪਾਨੀ ਸਭਿਅਤਾ, ਚਿੰਤਨ ਤੇ ਜੀਵਨ ਵਿਚ ਇਕ ਮਹਾਨ ਸ਼ਕਤੀ ਬਣ ਗਈ ।

## ਤਿੱਬਤ ਵਿਚ

ਤਿੱਬਤ ਵਿਚ ਬੁੱਧਮਤ 620 ਅਤੇ 649 ਈਸਵੀ ਦੇ ਵਿਚਕਾਰ ਕਿਸੇ ਵੇਲੇ ਪਹੁੰਚਾ । ਰਾਜਾ ਖਰੀ ਸਰੋਂਗ ਈਦੇ-ਬਤਸਨ ਦੇ ਰਾਜ ਵਿਚ (755-797) ਲ੍ਹਾਸਾ ਵਿਖੇ ਇਕ ਸੰਘ ਜੁੜਿਆ ਜਿਸ ਵਿਚ ਕਮਲਸਿਲਾ ਨੇ "ਨਾਗਾਰਜੁਨ ਪ੍ਰਣਾਲੀ" ਨੂੰ "ਇਕੋ ਇਕ ਲਾਜਮੀ ਤੇ ਸਨਾਤਨੀ ਧਰਮ" ਵਜੋਂ ਸਥਾਪਤ ਕੀਤਾ ।[104] ਤਦ ਰਾਜਾ ਨੇ ਹੁਕਮ ਜਾਰੀ ਕੀਤਾ ਕਿ "ਅੱਗੇ ਤੋਂ ਸਾਰੇ ਤਿੱਬਤੀ ਮਹਾਨ ਵਾਹਕ ਗੁਰੂ, ਨਾਗਾਰਜੁਨ ਦੇ ਮਧਿਅਮ ਮੱਤ ਨੂੰ ਮੰਨਿਆ ਕਰਨਗੇ ।"[105] ਵਾਸਤਵ ਵਿਚ ਤਿੱਬਤ ਵਿਚ ਜੋ ਪ੍ਰਚਲਤ ਹੋਇਆ ਉਹ ਮਾਧਿਅਮਿਕ ਵਿਗਿਆਨਵਾਦ ਸੰਸਲੇਸ਼ਣੀ ਦਰਸ਼ਨ ਸੀ ਜਿਸ ਵਿਚ ਤਾਂਤਰ ਤੋਂ ਬੜਾ ਕੁਝ ਸ਼ਾਮਲ ਕੀਤਾ ਗਿਆ ਸੀ । ਲਾਮਿਆਂ ਦਾ ਇਹੋ ਧਰਮ-ਸਿਧਾਂਤ ਚਲਿਆ ਆਉਂਦਾ ਹੈ ।

## ਕੋਰੀਆ ਅਤੇ ਮੰਗੋਲੀਆ

ਚੌਥੀ ਸਦੀ ਵਿਚ ਬੁੱਧਮੱਤ ਚੀਨ ਤੋਂ ਮਨਚੂਰੀਆ ਦੇ ਰਸਤੇ ਕੋਰੀਆ ਪਹੁੰਚ ਗਿਆ, ਅਤੇ ਚੀਨੀ ਬੁੱਧਮੱਤ ਨਾਲ ਇਸ ਦਾ ਸੰਬੰਧ ਜੁੜਿਆ ਰਿਹਾ । ਦੋਵਾਂ ਦੇਸ਼ਾਂ ਵਿਚ ਹੀ 12ਵੀਂ ਸਦੀ ਤੋਂ ਚ'ਆਨ ਪਰਪਾਟੀ ਦਾ ਬੋਲਬਾਲਾ ਸੀ । ਮੰਗੋਲੀਆ ਨੇ 13ਵੀਂ ਸਦੀ ਵਿਚ ਬੁੱਧਮੱਤ ਦਾ ਤਿੱਬਤੀ ਰੂਪ ਅਪਨਾਇਆ ਅਤੇ ਮੰਗੋਲ ਹਾਲੇ ਪਿਛੇ ਜਿਹੇ ਤੱਕ ਇਸ ਦਾ ਪਾਲਣ ਕਰਦੇ ਸਨ ।

# 5. ਉਸਦੀ ਸਿੱਖਿਆ

ਕਿਉਂਕਿ ਇਹ ਪੁਸਤਕ ਨਾਗਾਰਜੁਨ ਦੀ ਜੀਵਨੀ ਹੈ ਅਤੇ ਕਿਉਂਕਿ ਅਗਲੇ ਪੰਨਿਆਂ ਉਤੇ ਦਿਤੇ ਗਏ ਚੋਣਵੇਂ ਕਥਨ ਉਸ ਦੇ ਆਪਣੇ ਸ਼ਬਦਾਂ ਵਿਚ ਹੀ ਉਸਦੇ ਦਰਸ਼ਨ ਦਾ ਸੰਖੇਪ ਸਾਰ ਦੇ ਦੇਂਦੇ ਹਨ, ਇਸ ਲਈ ਮੈਂ ਇਥੇ ਮੋਟੀ ਜਿਹੀ ਰੂਪ-ਰੇਖਾ ਹੀ ਪੇਸ਼ ਕਰਾਂਗਾ। ਇਥੇ ਇਹ ਦੱਸ ਦਿੱਤਾ ਜਾਏ ਕਿ ਟੀ.ਆਰ.ਵੀ. ਮੂਰਤੀ ਲਿਖਿਤ "ਬੁੱਧਮੱਤ ਦਾ ਕੇਂਦਰੀ ਦਰਸ਼ਨ" (ਲੰਦਨ 1955) ਮਾਧਿਅਮਿਕ ਪ੍ਰਣਾਲੀ ਬਾਰੇ ਇਕ ਸਰਬਪੱਖੀ ਪੁਸਤਕ ਹੈ। ਵੈਨਕਟ ਰਮਨਨ ਦਾ ਨਿਬੰਧ ਜੋ ਆਰ.ਐਚ. ਰੋਬਿਨਸਨ ਦੀ ਪੁਸਤਕ "ਮੁੱਢਲਾ ਮਾਧਿਅਮਿਕ" ਵਿਚ ਸ਼ਾਮਲ ਹੈ ਇਕ ਮਹੱਤਵਪੂਰਨ ਯੋਗਦਾਨ ਹੈ। ਸਟਰੈਂਗ ਦੀ ਪੁਸਤਕ ਸੱਖਣਾਪਨ (Emptiness) ਸ਼ੂਨਯਤਾ ਦਾ ਇਕ ਗੰਭੀਰ ਅਧਿਅਨ ਹੈ। ਨਾਗਾਰਜੁਨ ਦੀ ਮਹਾਨ ਕਲਾਸਕੀ ਰਚਨਾ ਦੀ ਭੂਮਿਕਾ ਸਮੇਤ ਇਨਾਡਾ ਦਾ ਅਨੁਵਾਦ ਅਵਲ ਦਰਜੇ ਦੀ ਬੌਧਿਕ ਪ੍ਰਾਪਤੀ ਹੈ। ਪਰ ਦਿਲਖਿਚਵੀਂ, ਸੰਖੇਪ ਅਤੇ ਸਪੱਸ਼ਟ ਜਾਣਕਾਰੀ ਲਈ ਐਸ. ਰਾਧਾਕ੍ਰਿਸ਼ਨਨ ਦੀ ਰਚਨਾ ਅਜੇ ਵੀ ਸਭ ਤੋਂ ਵਧੀਆ ਹੈ (ਭਾਰਤੀ ਦਰਸ਼ਨ, 1941, ਜਿਲਦ 1, ਪੰਨੇ 643-669, 697-703)।

ਨਾਗਾਰਜੁਨ ਦਾ ਦਰਸ਼ਨ ਪੁਸ਼ਟੀ ਅਤੇ ਨਿਖੇਧ—"ਹੈ" ਅਤੇ "ਹੈ ਨਹੀਂ" ਦੀਆਂ ਚਰਮ-ਸੀਮਾਵਾਂ ਤੋਂ ਬਚ ਕੇ ਰਹਿੰਦਾ ਹੈ। ਇਹ ਇਸ ਗੱਲ ਦੀ ਪੁਸ਼ਟੀ ਨਹੀਂ ਕਰਦਾ ਕਿ ਕੋਈ ਮੂਲ ਤੱਤ ਜਾਂ ਆਤਮਾ ਹੈ, ਨਾ ਹੀ ਇਹ ਇਹਨਾਂ ਤੋਂ ਇਨਕਾਰੀ ਹੈ। ਇਹ ਜੋ ਕੁਝ ਹੈ ਉਸ ਦਾ ਤਕਨੀਕੀ ਜਾਇਜ਼ਾ ਲੈਣ ਦੀ ਕੋਸ਼ਿਸ਼ ਕਰਦਾ ਹੈ ਅਤੇ ਪ੍ਰਸਥਿਤੀਆਂ ਜਿਵੇਂ ਹਨ ਉਹਨਾਂ ਤੋਂ ਸੁਚੇਤ ਹੁੰਦਾ ਹੈ। ਇਹ ਮੱਧ-ਵਰਤੀ

ਪਹੁਚ ਜਾਂ ਮੱਧ-ਵਰਤੀ ਮੱਤ ਹੈ। ਇਹ ਨਾ ਯਥਾਰਥਵਾਦ ਹੈ, ਨਾ ਆਦਰਸ਼ਵਾਦ, ਅਤੇ ਸਤੀਵਾਦ ਤਾਂ ਨਿਸਚੇ ਹੀ ਨਹੀਂ। ਕਿਸੇ ਚੀਜ਼ ਦੀ ਆਪਣੀ ਹਸਤੀ ਨਹੀਂ, ਅਤੇ ਹਰ ਚੀਜ਼ ਉਹ ਕੁਝ ਹੈ ਜੋ ਇਹ ਦੂਜੀਆਂ ਵਸਤਾਂ ਨਾਲ ਸੰਬੰਧਿਤ ਹੋਣ ਵਿਚ ਹੈ ਅਤੇ ਕਿਸੇ ਚੀਜ਼ ਦਾ ਵੀ ਸੁਆਧੀਨ ਅਸਤਿਤਵ ਨਹੀਂ। "ਭਵ: ਸਵਤੰਤਰੋ ਨਾਸਤੀ।" ਇਸ ਤੋਂ ਇਲਾਵਾ, ਕੋਈ ਚੀਜ਼ ਵੀ ਅਖੰਡ ਹੋਂਦ ਨਹੀਂ। ਜਿਹੜੀਆਂ ਚੀਜ਼ਾਂ ਅਸੀਂ ਦੇਖਦੇ ਹਾਂ ਤੇ ਜਿਨ੍ਹਾਂ ਨਾਲ ਸਾਡਾ ਵਾਹ ਪੈਂਦਾ ਹੈ ਉਹ ਸੰਘਟਕਾਂ (ਧਰਮਾਂ) ਤੋਂ ਬਣੀਆਂ ਹੋਈਆਂ ਹਨ। ਪਰ ਇਹਨਾਂ ਮੂਲ ਸੰਘਟਕਾਂ ਦਾ ਵੀ ਨਾ ਕੋਈ ਤੱਤ ਹੈ ਨਾ ਆਪਾ ਅਤੇ ਨਾ ਇਹਨਾਂ ਦੀ ਸਥਿਰਤਾ ਹੈ ਨਾ ਅਸਥਿਰਤਾ। ਸਭ ਵਸਤਾਂ ਪ੍ਰਸਪਰ ਨਿਰਭਰ ਅਤੇ ਸੰਬੰਧਿਤ ਹਨ। ਜੋ ਕੁਝ ਉਹ ਹਨ ਇਸੇ ਪ੍ਰਸਪਰ ਨਿਰਭਰਤਾ ਅਤੇ ਅੰਤਰ-ਸਬੰਧਤਾ ਕਾਰਨ ਹੀ ਹਨ। ਸਭਨਾਂ ਵਸਤਾਂ ਦੀ ਕਾਰਨਬੱਧ ਅਤੇ ਪ੍ਰਤਿਬੰਧਤ ਪ੍ਰਕ੍ਰਿਤੀ ਉਹਨਾਂ ਦੀ ਪ੍ਰਸਪਰ ਸੰਬੰਧਿਤ ਨਿਰਭਰਤਾ ਤੋਂ ਉਹਨਾਂ ਦਾ ਖ਼ਾਲੀਪਨ, ਜਾਂ ਸੱਖਣਾਪਨ ਉਤਪੰਨ ਹੁੰਦਾ ਹੈ, ਅਰਥਾਤ ਸ਼ੂਨਯਤਾ। ਸਿਰਫ਼ ਏਨਾ ਹੀ ਨਹੀਂ ਕਿ ਹਰ ਚੀਜ਼ ਦੀ ਹੋਂਦ ਇਸ ਪ੍ਰਕਾਰ ਸੰਬੰਧਿਤ ਤੇ ਨਿਸਚਿਤ ਹੈ, ਸਗੋਂ ਕਿਸੇ ਵੀ ਚੀਜ਼ ਦਾ ਨਿਸਚੇਯੋਗ, ਅਦੁੱਤੀ ਤੇ ਸਥਾਈ ਚਿੱਤਰ ਜਾਂ ਉਸਦੀ ਆਪਣੀ ਕੋਈ ਪ੍ਰਕਿਰਤੀ ਹੀ ਨਹੀਂ। ਕਿਸੇ ਚੀਜ਼ ਦਾ ਆਪਣਾ ਕੋਈ ਅਸਤਿਤਵ ਜਾਂ ਤੱਤ ਨਹੀਂ। ਇਹ ਉਹਨਾਂ ਦਾ ਨਿਸਵੈਭਾਵਯ ਹੈ; ਅਰਥਾਤ ਕੋਈ ਸਵੈਭਾਵ ਨਹੀਂ। ਦੁਨੀਆ ਇਕ ਪ੍ਰਵਾਹ ਹੈ, ਵਸਤਾਂ ਨਿਰੰਤਰ ਬਦਲ ਰਹੀਆਂ ਹਨ, ਇਹ ਕਾਰਨ ਦਾ ਵਿਸ਼ਾ ਹਨ ਅਤੇ ਕਾਰਨ ਬਣਦੀਆਂ ਹਨ, ਇਹ ਪ੍ਰਭਾਵ ਪਾਉਂਦੀਆਂ ਹਨ ਅਤੇ ਪ੍ਰਭਾਵਿਤ ਹੁੰਦੀਆਂ ਹਨ ਅਤੇ ਇਹ ਵਜੂਦ ਵਿਚ ਆਉਂਦੀਆਂ ਹਨ ਅਤੇ ਮਿਟ ਜਾਂਦੀਆਂ ਹਨ। ਇਸ ਵਾਸਤੇ ਦੁਨੀਆ ਦੀ ਕਿਸੇ ਵਸਤੂ ਦੀ ਅਤੇ ਸਮੁੱਚੇ ਤੌਰ ਤੇ ਦੁਨੀਆ ਦੀ ਵੀ ਕੋਈ ਆਪਣੀ ਹੋਂਦ ਨਹੀਂ, ਕੋਈ ਸਵੈ-ਸਾਰ ਨਹੀਂ, ਇਸ ਦੀ ਕੋਈ ਆਪਣੀ ਸਦੀਵੀ ਤੇ ਅਦੁੱਤੀ ਪ੍ਰਕਿਰਤੀ ਨਹੀਂ। ਜਿਹੜੀਆਂ ਵਸਤਾਂ ਪ੍ਰਤਿਬੰਧਤ ਹਨ ਅਤੇ ਜਿਹੜੀਆਂ ਪ੍ਰਸਪਰ ਰੂਪ ਵਿਚ ਆਪਣੀ ਹੋਂਦ ਧਾਰਨ ਕਰਦੀਆਂ ਹਨ ਵਾਸਤਵਿਕ ਨਹੀਂ ਹਨ। ਵਸਤਾਂ ਦੀ ਨਿਰਭਰ ਉਤਪਤੀ ਸਮਵ੍ਰਤੀ (ਆਭਾਸ) ਹੈ। ਸੰਬੰਧ ਦੁਨੀਆ ਨੂੰ ਸਥਾਪਤ ਕਰਦੇ ਹਨ, ਪਰ ਸੰਬੰਧ ਦੁਰਬੋਧ ਹਨ। ਸੰਬੰਧ ਸਮਾਨਤਾ ਹੈ ਨਾ ਅੰਤਰ, ਨਾ ਹੀ ਇਸ ਨੂੰ ਤਿਆਗਿਆ ਜਾ ਸਕਦਾ ਹੈ। ਸੰਬੰਧਿਤ ਵਸਤਾਂ ਨਾ ਇਕੱਠੀਆਂ ਹਨ ਅਤੇ ਨਾ ਇਕ ਦੂਜੀ ਤੋਂ ਵੱਖ ਹਨ। ਸਾਡੀਆਂ ਕੋਟੀਆਂ, ਸਾਡੇ ਵਿਚਾਰ ਜਿਨ੍ਹਾਂ ਦੁਆਰਾ ਅਸੀਂ ਕਾਰਜ ਕਰਦੇ ਹਾਂ, ਸਵੈ-ਵਿਰੋਧੀ ਹਨ ਅਤੇ ਵਿਆਖਿਆ ਯੋਗ ਨਹੀਂ। ਇਸ ਵਾਸਤੇ ਇਹ ਵਾਸਤਵਿਕ ਹੋ ਸਕਦੇ ਹਨ, ਪਰ ਇਹ ਯਥਾਰਥਕ ਨਹੀਂ। ਇਸ ਵਾਸਤੇ "ਨਾ ਕੋਈ ਮੌਤ ਹੈ, ਨਾ ਜਨਮ, ਨਾ ਭਿੰਨਤਾ, ਨਾ ਸਥਾਈਤਵ, ਨਾ ਏਕਤਾ, ਨਾ ਅਨੇਕਤਾ, ਨਾ ਆਉਣ, ਨਾ ਜਾਣ।" ਅਨੁਭਵ ਦੀ ਆਲੋਚਨਾਤਮਕ ਨਜ਼ਰਸਾਨੀ ਉਤੇ ਆਧਾਰਿਤ ਵਸਤਾਂ ਦੀ ਹੋਂਦ ਦੇ

ਸਾਰੇ ਸੰਘਟਕਾਂ ਦੀ ਅਸਲ ਪ੍ਰਕਿਰਤੀ ਬਾਰੇ ਚਿੰਤਨਸ਼ੀਲ ਚੇਤਨਾ (ਪ੍ਰਤਯਾਵੇਕਸ਼ਾ) ਹੀ ਪ੍ਰਗਿਆ (ਅੰਤਕ-ਦ੍ਰਿਸ਼ਟੀ) ਹੈ। ਅਜਿਹੀ ਚੇਤਨਾ ਪ੍ਰਗਟ ਕਰਦੀ ਹੈ ਕਿ ਵਸਤਾਂ ਨਾ ਸਦੀਵੀ ਹਨ ਨਾ ਅਣ-ਸਦੀਵੀ, ਨਾ ਵਾਸਤਵਿਕ, ਨਾ ਅਵਾਸਤਵਿਕ। ਇਸ ਲਈ ਇਹ ਅਦਵੈ ਦਾ ਦਰਸ਼ਨ ਹੈ, "ਹੈ" ਅਤੇ "ਹੈ ਨਹੀਂ", ਹੋਂਦ ਤੇ ਅਹੋਂਦ, ਆਤਮਾ ਤੇ ਨਿਰਾਤਮਾ ਦੀ ਦਵੈਤ ਤੋਂ ਆਜ਼ਾਦ ਅੰਤਰ-ਦ੍ਰਿਸ਼ਟੀ ਹੈ।

ਪਰ ਤੱਤਵ-ਯਥਾਰਥ ਐਸੀ ਚੀਜ਼ ਹੈ ਜਿਸ ਨੂੰ ਬੁੱਧੀ ਦੁਆਰਾ ਨਹੀਂ ਸਮਝਿਆ ਜਾ ਸਕਦਾ (ਬੁਧਰਾਗੋਚਰਾ), ਜੋ ਪ੍ਰਤਿਬੰਧ-ਰਹਿਤ, ਅਨਿਸਚਿਤ, ਸਾਬਦਿਕ ਵਿਸਥਾਰ ਦੇ ਅਸਮਰਥ ਹੈ (ਅਪ੍ਰਾਪੰਚਿਤ)। ਇਹ ਅਸਤਿਤਵ ਦੇ ਤੱਤਾਂ ਦਾ ਯਥਾਰਥ ਹੈ—ਧਰਮਾਤਮਾ-ਅਣਜਨਮਤ ਅਤੇ ਅਖੁਟ। ਇਸ ਨੂੰ ਹੋਂਦ ਜਾਂ ਅਹੋਂਦ, ਚੇਤਨਤਾ ਜਾਂ ਪਦਾਰਥ, ਇਕ ਜਾਂ ਅਨੇਕ ਦੇ ਰੂਪ ਵਿਚ ਨਹੀਂ ਸਮਝਿਆ ਜਾ ਸਕਦਾ। ਇਹ ਅਸਤਿਤਵ ਦੇ ਸਾਰੇ ਤੱਤਾਂ ਦਾ ਨਿਰਪੇਖ ਸੱਚ, ਨਿਸਵੈਭਵਤਾ—ਆਪਣੀ ਹੋਂਦ ਦੀ ਸੱਖਣਤਾ ਹੈ। ਪਰਮਾਰਥ-ਸਰਵਾ-ਧਰਮਾਨਮ ਨਿਸਵੈਭਵਤਾ। ਦੂਸਰਾ ਸੱਚ—ਜਿਹੜਾ ਅਸੀਂ ਸਾਧਾਰਣ ਗਿਆਨ ਤੇ ਵਿਗਿਆਨ ਵਿਚ ਵੇਖਦੇ ਹਾਂ। ਰਵਾਇਤੀ ਅਤੇ ਅਨੁਭਵੀ ਸੱਚ ਹੈ (ਲੋਕ ਸਮਵ੍ਰਤੀ) ਯਥਾਰਥ ਵੀ ਸ਼ੂਨਯ ਹੈ, ਕਿਉਂਕਿ ਇਹ ਵੀ ਸਾਰੇ ਗੁਣ ਵਿਸ਼ੇਸ਼, 'ਵੱਖਰੇਵੇਂ', ਅੰਤਰ ਸਬੰਧਾਂ ਅਤੇ ਲੱਛਣਾਂ ਤੋਂ ਸੱਖਣਾ ਹੈ। ਇਸ ਪ੍ਰਕਾਰ ਵੱਖ ਵੱਖ ਅਰਥਾਂ ਵਿਚ ਸੰਸਾਰ ਅਤੇ ਯਥਾਰਥ ਸ਼ੂਨਯ ਹਨ। ਇਸ ਲਈ ਕੋਈ ਜੋਟਾ ਨਹੀਂ; ਨਿਰਪੇਖ ਤੇ ਦ੍ਰਿਸ਼ਟਮਾਨ, ਮੁਕਤੀ ਤੇ ਬੰਧਨ, ਨਿਰਵਾਨ ਤੇ ਸੰਸਾਰ। ਜੋ ਨਿਰਵਾਨ ਹੈ ਉਹੀ ਸੰਸਾਰ ਹੈ, ਜੋ ਬੁੱਧ ਹੈ ਉਹ ਪੁਨਰ-ਜਨਮ ਲੈਂਦਾ ਵਿਅਕਤੀ ਹੈ; ਪਾਰਗਾਮੀ ਅਨੁਭਵ-ਸਿਧ ਹੈ। ਨਿਰਵਾਣ ਸਾਰੇ ਸੰਕਲਪਾਂ ਤੋਂ ਮੁਕਤੀ ਹੈ (ਸਰਵਕਲਪਨਾਕਸ਼ਯ)। ਇਹ ਸ਼ੂਨਯਤਾ ਦ੍ਰਿਸ਼ਟੀ ਬਿੰਦੂ ਹੈ, ਤੱਦ ਵੀ ਸ਼ੂਨਯਤਾ ਦੂਜੀਆਂ ਦ੍ਰਿਸ਼ਟੀਆਂ ਵਿਚ ਮਾਤਰ ਇਕ ਦ੍ਰਿਸ਼ਟੀ ਨਹੀਂ। ਇਹ ਉਹ 'ਦ੍ਰਿਸ਼ਟੀ' ਹੈ ਜਿਹੜੀ ਬੰਦੇ ਨੂੰ ਸਭ ਦ੍ਰਿਸ਼ਟੀਆਂ ਤੋਂ ਮੁਕਤ ਕਰ ਦੇਂਦੀ ਹੈ। ਮੁਕਤਿਸਤੂ ਸ਼ੂਨਯਤਾਦ੍ਰਿਸ਼ਟਹ ਤਦਾਰਥ ਸ਼ੇਸਾ ਭਾਵਨਾ।

ਨਾਗਾਰਜੁਨ ਦਾ ਨੀਤੀ ਸ਼ਾਸਤ੍ਰ ਅਤੇ ਰਾਜਨੀਤਕ ਸਿੱਧਾਂਤ ਮਹੱਤਵਪੂਰਨ ਹਨ। ਸਾਰੇ ਆਚਾਰ ਵਿਹਾਰ ਦੀ ਪ੍ਰੇਰਨਾ ਕਰੁਣਾ ਅਤੇ ਸੱਚ ਤੋਂ ਮਿਲਣੀ ਚਾਹੀਦੀ ਹੈ। ਅਤੇ ਸੱਚ ਉਹ ਹੈ ਜੋ ਦੂਜਿਆਂ ਵਾਸਤੇ ਮੂਲੋਂ ਹੀ ਚੰਗਾ ਹੋਵੇ। ਹਿੰਦੂ ਅਰਥ-ਸ਼ਾਸਤ੍ਰਾਂ ਦੇ ਉਲਟ, ਨਾਗਾਰਜੁਨ ਸਦਾਚਾਰ ਉਤੇ ਆਧਾਰਿਤ ਰਾਜਨੀਤੀ ਅਤੇ ਕਰੁਣਾ ਉਤੇ ਆਧਾਰਿਤ ਨਿਆਂ ਦੀ ਵਕਾਲਤ ਕਰਦਾ ਹੈ। ਕਾਨੂੰਨ ਤੋੜਨ ਵਾਲੇ ਦਾ, ਕਸੂਰਵਾਰ ਅਤੇ ਗੁਨਾਹਗਾਰ ਦਾ ਹਰ ਸਾਧਨ ਵਰਤ ਕੇ ਸੁਧਾਰ ਹੋਣਾ ਚਾਹੀਦਾ ਹੈ ਕਿਉਂਕਿ ਉਧਾਰ ਤੋਂ ਪਾਰ ਕੋਈ ਨਹੀਂ। ਦੰਡ ਕਦੇ ਵੀ ਕਠੋਰ ਜਾਂ ਅਮਾਨਵੀ ਨਹੀਂ ਹੋਣਾ ਚਾਹੀਦਾ, ਸਗੋਂ ਸਦਾ ਹੀ ਇਸ ਦਾ ਆਸ਼ਾ ਗੁਨਾਹਗਾਰ ਦੇ ਚਲਣ ਨੂੰ ਸੁਧਾਰਨਾ ਤੇ ਬਿਹਤਰ ਬਣਾਉਣਾ ਹੋਣਾ ਚਾਹੀਦਾ ਹੈ। ਇਹ ਗੱਲਾਂ ਅੱਗੇ ਦਿੱਤੇ ਚੋਣਵੇਂ ਕਥਨਾਂ

ਤੋਂ ਸਪਸ਼ਟ ਭਾਂਤ ਪ੍ਰਤੱਖ ਹੋ ਜਾਂਦੀਆਂ ਹਨ ।

ਜਿਵੇਂ ਕਿ ਨਾਗਾਰਜੁਨ ਨੇ ਸੁਹਰਲੇਖਾ (ਪੰਨਾ 118) ਵਿਚ ਕਿਹਾ ਹੈ, ਆਤਮਿਕ ਜੀਵਨ ਨੂੰ ਪੂਰੀ ਤਰ੍ਹਾਂ ਸਮਰਪਤ ਭਿਕਸ਼ੂ ਵੀ ਸਦਾਚਾਰ ਦੀਆਂ ਸਾਰੀਆਂ ਮੰਗਾਂ ਬਿਲਕੁਲ ਪੂਰੀਆਂ ਨਹੀਂ ਕਰ ਸਕਦਾ ਅਤੇ ਸੰਸਾਰ ਦੇ ਇਕ ਮਨੁੱਖ ਵਾਸਤੇ ਅਜਿਹਾ ਕਰਨਾ ਅਸੰਭਵ ਹੈ । ਪਰ ਆਦਰਸ਼ਕ ਪੂਰਨਤਾ ਦੇ ਟਾਕਰੇ ਆਪਣੀ ਸਦਾਚਾਰਕ ਅਪੂਰਨਤਾ ਦਾ ਬੰਦੇ ਨੂੰ ਆਪਣੇ ਮਨ ਉਤੇ ਭਾਰ ਰੱਖਣ ਦੀ ਵੀ ਲੋੜ ਨਹੀਂ । ਜਿਸ ਹੱਦ ਤੱਕ ਹੋ ਸਕੇ ਬੰਦੇ ਨੂੰ ਸਦਾਚਾਰਕ ਨੇਮਾਂ ਦਾ ਸੱਚੇ ਦਿਲੋਂ ਪਾਲਣ ਕਰਨਾ ਚਾਹੀਦਾ ਹੈ, ਦੂਜਿਆਂ ਦੇ ਸਦਗੁਣਾਂ ਤੇ ਨੇਕੀ ਉਤੇ ਖ਼ੁਸ਼ ਹੋਣਾ ਚਾਹੀਦਾ ਹੈ ਅਤੇ ਬੁਧਪਨ ਪ੍ਰਾਪਤ ਕਰਨ ਲਈ ਦ੍ਰਿੜ੍ਹ ਹੋਣਾ ਚਾਹੀਦਾ ਹੈ । ਅਵੇਰੇ ਜਾਂ ਸਵੇਰੇ, ਹਰ ਇਕ ਨੂੰ ਨਿਸਚੇ ਹੀ ਮੁਕਤੀ ਪ੍ਰਾਪਤ ਹੋਵੇਗੀ । ਨਾਗਾਰਜੁਨ ਦੀਆਂ ਲਿਖਤਾਂ ਦੇ ਕੁਝ ਅੰਸ਼ਾਂ ਵਿਚੋਂ ਇਕ ਹੋਰ ਮੱਤ ਦਾ ਝਾਉਲਾ ਪੈਂਦਾ ਹੈ ਜੋ ਕਿ ਕਰੁਣਾ ਤੇ ਪ੍ਰਗਿਆ ਦੇ ਰੂਪ ਵਿਚ ਬੁੱਧ ਦੇ ਸੰਕਲਪ ਦਾ ਤਾਰਕਿਕ ਨਤੀਜਾ ਹੈ, ਜਿਸ ਨੇ ਕੁਲ ਹਸਤੀਆਂ ਦੀ ਮੁਕਤੀ ਦੀ ਪ੍ਰਤਿਗਿਆ ਲਈ ਹੈ । ਬੰਦਾ ਕਠਿਨ ਅਧਿਆਤਮਕ ਸਿਖਲਾਈ (ਧਿਆਨ ਆਦਿ) ਦੁਆਰਾ ਅਤੇ ਨੈਤਿਕ ਬੰਧੇਜ ਦੁਆਰਾ ਮੁਕਤੀ ਪ੍ਰਾਪਤ ਕਰ ਸਕਦਾ ਹੈ, ਪਰ ਇਹ ਇਕ ਕਠਿਨ ਮਾਰਗ ਹੈ (ਜਾਪਾਨੀ ਵਿਚ ਨਾਨਗੀਓ) ਜਿਸ ਦੁਆਰਾ ਬੁੱਧ ਬਣਨ ਵਿਚ ਯੁੱਗ ਲੱਗ ਸਕਦੇ ਹਨ । ਇਹ ਬੰਦੇ ਦੀ ਆਪਣੀ ਸ਼ਕਤੀ ਦੁਆਰਾ ਆਤਮ-ਮੁਕਤੀ ਹੈ । ਇਸ ਦਾ ਇਕ ਹੋਰ ਰਸਤਾ, ਸੌਖਾ ਰਸਤਾ ਵੀ ਹੈ (ਇਗੀਓ) ਜਿਹੜਾ ਇਹ ਹੈ ਕਿ ਬੰਦਾ ਆਪਣੀ ਸਦਾਚਾਰਕ ਅਪੂਰਨਤਾ ਅਤੇ ਅਗਿਆਨ ਨੂੰ ਸਵੀਕਾਰ ਕਰ ਲਵੇ ਅਤੇ ਮੁਕਤੀਦਾਤਾ ਦੇ ਨਾਤੇ ਅਮਿਤਾਭ ਬੁੱਧ ਦੀ ਨਿਰਪੇਖ ਸ਼ਕਤੀ ਵਿਚ ਵਿਸ਼ਵਾਸ ਕਰੇ । ਕਿਸੇ ਦੇਸ਼, ਕਾਲ ਜਾਂ ਸਭਿਆਚਾਰ ਦਾ ਕੋਈ ਵੀ ਵਿਅਕਤੀ, ਕਿਸੇ ਪ੍ਰਕਾਰ ਦਾ ਵੀ ਗਿਆਨ ਰਖਦਾ ਹੋਵੇ ਜਾਂ ਸਦਾਚਾਰਕ ਵਿਕਾਸ ਦੇ ਕਿਸੇ ਵੀ ਪੜਾਅ ਉਤੇ ਹੋਵੇ ਨਿਸਤਾਰਾ ਪਾ ਲਵੇਗਾ ਸ਼ਰਤ ਇਹ ਕਿ ਉਹ ਸ਼ਭਨਾਂ ਦੀ ਮੁਕਤੀ ਲਈ ਅਮਿਤਾਭ ਦੀ ਸ਼ਕਤੀ ਅਤੇ ਇੱਛਾ ਵਿਚ ਸੱਚੇ ਦਿਲੋਂ ਵਿਸ਼ਵਾਸ ਕਰਦਾ ਹੋਵੇ । ਜਦੋਂ ਬੰਦੇ ਦਾ ਅਮਿਤਾਭ ਉਤੇ ਵਿਸ਼ਵਾਸ ਆ ਜਾਂਦਾ ਹੈ ਤਾਂ ਉਹ ਬੰਦੇ ਨੂੰ ਆਪਣੀ ਅਸੀਮ ਕਰੁਣਾ ਵਿਚ ਸਮੋ ਲੈਂਦਾ ਹੈ । ਅਮਿਤਾਭ ਦੁਆਰਾ ਵਿਸ਼ਵਾਸੀ ਮਨੁੱਖ ਅੰਤਮ ਰੌਸ਼ਨੀ ਅਤੇ ਮੁਕਤੀ ਪ੍ਰਾਪਤ ਕਰ ਲੈਂਦਾ ਹੈ । ਇਹ ਮੁਕਤੀਦਾਤੇ ਰਾਹੀਂ ਉਸ ਦੀ ਸ਼ਕਤੀ ਦੁਆਰਾ ਮੁਕਤੀ ਹੈ । ਇਹ ਮਹਾਯਾਨ ਦੇ ਬੋਧਿਸਤਵ ਮਤ ਦਾ ਅਤੇ ਪਾਲੀ Nikayas ਵਿਚ ਵੀ ਮਿਲਦੇ ਇਕ ਅਮਰ ਬੁੱਧੀ ਹੋਂਦ ਵਜੋਂ ਬੁਧ ਦੇ ਸੰਕਲਪ ਦਾ ਮਾਤਰ ਵਿਕਾਸ ਹੈ; ਅਤੇ ਇਹ 150 ਈਸਵੀ ਤੋਂ ਪਹਿਲਾਂ ਮੌਜੂਦ ਅਮਿਤਾਭ ਧਰਮ-ਗ੍ਰੰਥਾਂ ਦਾ ਪਿਛੇਤਾ ਵਿਕਾਸ ਵੀ ਨਹੀਂ । ਚੀਨ ਤੇ ਦੂਰ ਪੂਰਬ ਦਾ ਵਿਸ਼ਵਾਸ ਹੈ ਕਿ ਨਾਗਾਰਜੁਨ ਨੇ ਹੀ ਸਭ ਤੋਂ ਪਹਿਲਾਂ ਮੁਕਤੀ ਦੇ ਇਗੀਓ (ਸੌਖਾ ਰਸਤਾ) ਵਜੋਂ ਅਮਿਤਾਭ ਵਿਚ ਵਿਸ਼ਵਾਸ ਦਾ ਵਿਚਾਰ ਪ੍ਰਗਟ ਕੀਤਾ ।

# ਰਤਨਾਵਲੀ

## I

1. ਜਦੋਂ ਧਰਮ ਦਾ ਸਹੀ ਢੰਗ ਨਾਲ ਪਾਲਣ ਕੀਤਾ ਜਾਂਦਾ ਹੈ ਤਾਂ ਇਸ ਤੋ ਪਹਿਲਾਂ ਖ਼ੁਸ਼ੀ ਤੇ ਖ਼ੁਸ਼ਹਾਲੀ (ਅਭਿਉਦੈ) ਅਤੇ ਫੇਰ ਸਹਿਜੇ ਸਹਿਜੇ ਮੁਕਤੀ, ਅਰਥਾਤ ਬੰਦ ਖਲਾਸ (ਨੈਸੁਅਸ=ਮੋਕਸ਼) ਪ੍ਰਾਪਤ ਹੁੰਦੀ ਹੈ। ਧਰਮ ਪਾਲਣ ਨੂੰ ਸੰਖੇਪ ਵਿਚ ਵਿਸ਼ਵਾਸ਼ (ਸ੍ਰਧਾ) ਅਤੇ ਅੰਤਰ-ਦ੍ਰਿਸ਼ਟੀ (ਪ੍ਰਗਿਆ) ਦੱਸਿਆ ਗਿਆ ਹੈ।
2. ਵਿਸ਼ਵਾਸ ਕਾਰਨ ਹੀ ਬੰਦਾ ਸ਼ਰਧਾ ਪੂਰਵਕ ਧਰਮ ਦੇ ਰਾਹ ਤੇ ਚਲਦਾ ਹੈ ਅਤੇ ਅੰਤਰ-ਦ੍ਰਿਸ਼ਟੀ ਕਾਰਨ ਬੰਦਾ ਸੱਚਮੁਚ ਪਰੀਚਤ ਹੁੰਦਾ ਹੈ। ਇਹਨਾਂ ਵਿਚੋਂ ਅੰਤਰ-ਦ੍ਰਿਸ਼ਟੀ ਮੁੱਖ ਚੀਜ਼ ਹੈ। ਵਿਸ਼ਵਾਸ ਇਸ ਦੀ ਆਰੰਭਕਾ ਹੈ।
3. ਜਿਹੜਾ ਬੰਦਾ ਮੋਹ, ਘਿਰਣਾ, ਭੈ ਜਾਂ ਭਰਮ ਸਦਕਾ ਧਰਮ ਦਾ ਉਲੰਘਣ ਨਹੀਂ ਕਰਦਾ ਉਹ ਵਿਸ਼ਵਾਸ ਦਾ ਧਾਰਨੀ ਹੈ। ਅਜਿਹਾ ਮਨੁੱਖ ਪਰਮਾਰਥ ਦੇ ਸਭ ਤੋਂ ਵਧ ਯੋਗ ਹੈ।
4. ਬੁਧੀਮਾਨ ਮਨੁੱਖ ਉਹ ਹੈ ਜਿਹੜਾ ਹਮੇਸ਼ਾਂ ਸਾਰੇ ਕਰਮਾਂ ਦਾ—ਮਾਨਸਿਕ, ਸ਼ਾਬਦਿਕ ਅਤੇ ਸਰੀਰਕ ਉਚਿਤ ਢੰਗ ਨਾਲ ਨਿਰੀਖਣ ਕਰਨ ਮਗਰੋਂ ਕੇਵਲ ਉਹ ਕਰਮ ਕਰਦਾ ਹੈ ਜਿਹੜਾ ਉਸ ਦੇ ਆਪਣੇ ਅਤੇ ਦੂਜਿਆਂ ਦੇ ਕਲਿਆਣ ਵਿਚ ਸਹਾਈ ਹੁੰਦਾ ਹੈ।
5. ਸੱਚੇ ਕਰਮ ਦਾ ਮਹਾਨ ਮਾਰਗ ਸਪੱਸ਼ਟ ਹੈ; ਪਰਉਪਕਾਰ, ਸਿਲਾ (ਸਦਾਚਾਰ) ਅਤੇ ਕਸ਼ਮਾ (ਸਬਰ, ਸਹਿਨਸ਼ੀਨਤਾ) ਇਸ ਦੇ ਲੱਛਣ ਹਨ। ਜਿਹੜਾ ਇਸ ਮਾਰਗ ਨੂੰ ਛੱਡ ਦੇਂਦਾ ਹੈ ਅਤੇ ਪਸਚਾਤਾਪ ਦਾ ਸਹਾਰਾ ਲੈਂਦਾ ਹੈ ਉਹ

ਕੇਵਲ ਸੰਸਾਰ* ਵਿਚ ਹੋਰ ਡੂੰਘੇਰਾ ਖੁਭ ਜਾਂਦਾ ਹੈ, ਕਿਉਂਕਿ ਪਸਚਾਤਾਪ ਜੋ ਕਿ ਕਠੋਰ ਸੰਜਮ ਤੇ ਤਪੱਸਿਆ ਤੋਂ ਬਿਨਾਂ ਕੁਝ ਨਹੀਂ ਬੰਦੇ ਨੂੰ ਇਸ ਸਮਰਥ ਨਹੀਂ ਬਣਾਉਂਦਾ ਕਿ ਉਹ ਦੂਜਿਆਂ ਨੂੰ ਨਫ਼ਰਤ ਕਰਨਾ ਛੱਡ ਦੇਵੇ ਅਤੇ ਉਹਨਾਂ ਨਾਲ ਨੇਕੀ ਕਰੇ ।

6. ਇਸ ਜਨਮ ਵਿਚ ਤੇ ਅਗਲੇ ਜਨਮ ਵਿਚ ਸਾਰੇ ਗ਼ਮ ਤੇ ਦੁੱਖ ਮਾੜੇ ਤੇ ਅਸ਼ੁਭ ਕੰਮ ਕਰਨ ਨਾਲ ਪੈਦਾ ਹੁੰਦੇ ਹਨ, ਅਤੇ ਸਾਰੇ ਸੁਖ ਤੇ ਖ਼ੁਸ਼ੀਆਂ ਕੁਸ਼ਲ ਤੇ ਸ਼ੁਭ ਕਰਮਾਂ ਤੋਂ ਉਤਪੰਨ ਹੁੰਦੇ ਹਨ ।

7. ਇਸ ਲਈ ਧਰਮ ਦੇ ਦੋ ਪੱਖ ਹਨ : ਭੈੜੇ ਅਤੇ ਅਸ਼ੁਭ ਅਮਲਾਂ ਤੋਂ ਅਲਹਿਦਗੀ (ਨਿਵਿਰਤੀ) ਅਤੇ ਚੰਗੇ ਤੇ ਸ਼ੁਭ ਅਮਲ ਨਾਲ ਲਗਾਓ (ਪ੍ਰਵਿਰਤੀ) ਸੋਚ, ਬੋਲ ਤੇ ਕਰਮ ਵਿਚ ।

8. ਇਸ ਨਾਲ ਬੰਦਾ ਨਰਕ ਜਾਣ ਤੋਂ ਅਤੇ ਇਕ ਪ੍ਰੇਤ ਜਾਂ ਦਰਿੰਦੇ ਦੀ ਜੂਨ ਪੈਣ ਤੋਂ ਬਚ ਜਾਂਦਾ ਹੈ, ਅਤੇ ਮਨੁੱਖਾਂ ਤੇ ਦੇਵਤਿਆਂ ਵਿਚ ਪੁਨਰ-ਜਨਮ ਹੀ ਨਹੀਂ ਸਗੋਂ ਖ਼ੁਸ਼ੀ, ਗੌਰਵ ਅਤੇ ਰਾਜ-ਭਾਗ ਪ੍ਰਾਪਤ ਕਰਦਾ ਹੈ ।

9. ਯੋਗ ਭਾਂਤ ਦੇ ਧਿਆਨ (ਸਮਾਧੀ) ਆਦਿ ਨਾਲ, ਬੰਦਾ ਬ੍ਰਹਮਾ ਦੀ ਖ਼ੁਸ਼ੀ ਪ੍ਰਾਪਤ ਕਰਦਾ ਹੈ । ਇਹ ਧਰਮ ਦਾ ਸਾਰ ਹੈ ਜਿਥੋਂ ਤੱਕ ਇਸ ਦਾ ਖ਼ੁਸ਼ੀ ਤੇ ਖ਼ੁਸ਼ਹਾਲੀ ਨਾਲ ਸਬੰਧ ਹੈ ।

10. ਧਰਮ, ਜਿਥੋਂ ਤੱਕ ਇਸ ਦਾ ਮੁਕਤੀ ਨਾਲ ਸਬੰਧ ਹੈ, ਇਕ ਸੂਖਮ ਤੇ ਗੂੜ ਦਰਸ਼ਨ ਹੈ, ਅਤੇ ਮਨੋਵੇਗ ਨੂੰ ਫਤਹਿ ਕਰਨ ਵਾਲਿਆਂ (ਜਿਨ੍ਹਾਂ) ਦਾ ਕਹਿਣਾ ਹੈ ਕਿ ਇਹ ਮੂਰਖਾਂ ਨੂੰ ਭੈਗ੍ਰਸਤ ਕਰਦਾ ਹੈ ।

11. "ਮੈਂ ਨਹੀਂ ਹਾਂ, ਨਾ ਮੈਂ ਹੋਣਾ ਹੈ ਕੁਝ ਵੀ ਮੇਰਾ ਨਹੀਂ, ਨਾ ਹੀ ਕੁਝ ਮੇਰਾ ਹੋਣ ਵਾਲਾ ਹੈ ।" ਅਜਿਹੀ ਸਿੱਖਿਆ ਮੂਰਖ ਨੂੰ ਭੈਭੀਤ ਕਰਦੀ ਹੈ, ਪਰ ਇਹ ਬੁਧੀਮਾਨ ਦਾ ਭੈ ਦੂਰ ਕਰਦੀ ਹੈ ।

12. ਬੁੱਧ, ਜਿਹੜਾ ਨਿਰੋਲ ਲੋਕਾਂ ਦੀ ਭਲਾਈ ਦੀ ਸਿੱਖਿਆ ਦੇਂਦਾ ਹੈ, ਨੇ ਆਖਿਆ ਹੈ ਕਿ ਉਹ (ਭਾਵ, ਸਾਰੇ ਵਿਅਕਤੀ) ਅਹੰਕਾਰ (ਹਉਮੈ ਦਾ ਆਧਾਰ ਜਾਂ ਹਉਮੈ) ਦੀ ਸੰਤਾਨ ਹਨ ਅਤੇ ਮਾਮਕਾਰ ('ਮੇਰ' ਦੀ ਭਾਵਨਾ ਅਰਥਾਤ, ਮਲਕੀਅਤ) ਵਿਚ ਗ੍ਰਸਤ ਹਨ ।

13. ਨਿਰਪੇਖ ਸੱਚ (ਪਰਮਾਰਥ) ਦੀ ਦ੍ਰਿਸ਼ਟੀ ਤੋਂ "ਮੈਂ ਹਾਂ ਅਤੇ ਕੁਝ ਹੈ ਜੋ ਮੇਰਾ ਹੈ"—ਇਹ ਝੂਠ (ਮਿਥਿਆ) ਹੈ, ਕਿਉਂਕਿ ਇਹ ਦੋਵੇਂ ਗੱਲਾਂ ਪ੍ਰਸਥਿਤੀਆਂ ਦੇ ਸਹੀ ਗਿਆਨ (ਭੂਤ ਪ੍ਰਗਿਆ) ਦਾ ਸਿੱਟਾ ਨਹੀਂ ।

14. ਐਗਰੀਗੇਟ (ਸ਼ਕੰਧਾ) ਜਿਨ੍ਹਾਂ ਤੋਂ ਵਿਅਕਤੀ ਬਣਦਾ ਹੈ ਅਹੰ ਤੋਂ ਉਤਪੰਨ

* ਜਨਮ ਮਰਨ ਦਾ ਗੇੜ

ਹੁੰਦੇ ਹਨ, ਜੋ ਵਾਸਤਵ ਵਿਚ ਯਥਾਰਥ ਨਹੀਂ। ਜਿਹੜਾ ਬੀਜ ਹੀ ਯਥਾਰਥ ਨਹੀਂ ਉਸ ਤੋਂ ਕੁਝ ਪਦਾਰਥ ਕਿਵੇਂ ਫੁੱਟ ਸਕਦਾ ਹੈ।

15. ਜਦੋਂ ਸਕੰਧਾਂ ਨੂੰ ਇਸ ਪ੍ਰਕਾਰ ਯਥਾਰਥ ਨਹੀਂ ਕਰਕੇ ਵੇਖਿਆ ਜਾਂਦਾ ਹੈ, ਤਾਂ ਅਹੰ ਦਾ ਵਿਨਾਸ਼ ਹੋ ਜਾਂਦਾ ਹੈ। ਜਦੋਂ ਅਹੰ ਮਿਟ ਗਿਆ ਤਾਂ ਸਕੰਧਾਂ ਦੇ ਉਤਪੰਨ ਹੋਣ ਦੀ ਫੇਰ ਕੋਈ ਸੰਭਾਵਨਾ ਨਹੀਂ ਰਹਿੰਦੀ।

16. ਜਿੰਨਾ ਚਿਰ ਸਕੰਧਾਂ ਦੀ ਪਕੜ (ਗ੍ਰਾਹ) ਹੈ, ਉੱਨਾ ਚਿਰ ਹੀ ਅਹੰ ਹੈ। ਜਦੋਂ ਅਹੰ ਹੈ ਤਾਂ ਫੇਰ ਕਰਮ ਹੈ, ਅਤੇ ਇਸ ਤੋਂ ਪੁਨਰ-ਜਨਮ ਹੈ।

17. ਸੰਸਾਰ ਦਾ ਇਹ ਚੱਕਰ, ਜਿਸ ਦਾ ਆਦਿ, ਮਧ ਤੇ ਅੰਤ ਕੋਈ ਨਹੀਂ, ਆਪਣੇ ਤਿੰਨ ਅਨੁਕ੍ਰਮਣਾਂ ਨਾਲ (ਅਹੰਕਾਰ, ਕਰਮ ਅਤੇ ਜਨਮ) ਚਲਦਾ ਰਹਿੰਦਾ ਹੈ ਜਿਹੜੇ ਪ੍ਰਸਪਰ ਤੌਰ ਤੇ ਇਕ ਦੂਜੇ ਦਾ ਕਾਰਨ ਹਨ। ਇਹ ਤੇਜ਼ੀ ਨਾਲ ਘੁੰਮਦੇ ਮੁਆਤੇ (ਅਲਟਾਮੰਡਲ) ਦੇ ਚੱਕਰ ਵਾਂਗ ਹਨ।

18. ਇਹ ਦਰਸਾਉਣਾ ਅਸੰਭਵ ਹੈ ਕਿ ਅਹੰਕਾਰ ਆਪਣੇ ਆਪ ਤੋਂ ਜਾਂ ਕਿਸੇ ਹੋਰ ਤੋਂ, ਜਾਂ ਆਪਣੇ ਆਪ ਅਤੇ ਕਿਸੇ ਹੋਰ ਦੋਹਾਂ ਤੋਂ ਪੈਦਾ ਹੁੰਦਾ ਹੈ; ਇਹ ਦਰਸਾਉਣਾ ਵੀ ਅਸੰਭਵ ਹੈ ਕਿ ਇਹ ਕਿਸੇ ਵੀ ਸਮੇਂ-ਭੂਤ, ਵਰਤਮਾਨ ਜਾਂ ਭਵਿੱਖ ਵਿਚ ਪੈਦਾ ਹੁੰਦਾ ਹੈ। ਜਦੋਂ ਇਸ ਗੱਲ ਦੀ ਸਮਝ ਆ ਗਈ ਅਹੰਕਾਰ ਮਿੱਟ ਗਿਆ, ਅਤੇ ਫੇਰ ਕਰਮ ਅਤੇ ਅਖ਼ੀਰ ਵਿਚ ਪੁਨਰ-ਜਨਮ।

19. ਇਸ ਪ੍ਰਕਾਰ ਕਾਰਨ ਤੇ ਕਾਰਜ ਦਾ ਉਗਮਣ (ਹੇਤੂਫਲੋਤਪਾਦ) ਅਤੇ ਉਹਨਾਂ ਦਾ ਵਿਘਟਨ ਦੇਖਦਿਆਂ, ਬੰਦਾ ਸੰਸਾਰ ਸੰਬੰਧੀ ਅਸਲ ਵਿਚ ਨਾ ਨਿਖੇਧਵਾਦ ਦਾ (ਨਾਸਤਿਤ)* ਹਾਮੀ ਹੋ ਸਕਦਾ ਹੈ ਨਾ ਯਥਾਰਥਵਾਦ (ਅਸਤਿਤ)** ਦਾ।

20. ਇਹ ਸੱਚ ਸਾਰੇ ਦੁਖ ਦੂਰ ਕਰ ਦੇਂਦਾ ਹੈ। ਪਰ ਜਦੋਂ ਕੋਈ ਮਨੁੱਖ ਜਿਹੜਾ ਇਸ ਦੀ ਸਚਾਈ ਦਾ ਨਿਸਚਾ ਨਹੀਂ ਕਰ ਸਕਦਾ ਇਹ ਸੁਣਦਾ ਹੈ, ਆਪਣੇ ਅਗਿਆਨ ਕਾਰਨ ਉਹ ਕੰਬ ਉਠਦਾ ਹੈ ਅਤੇ "ਨਿਰਭੈ ਦੇ ਘਰ" (ਨਿਰਵਾਣ) ਤੋਂ ਡਰਦਾ ਹੈ।

21. ਜੇ ਤੁਸੀਂ ਉਦੋਂ ਨਹੀਂ ਡਰਦੇ ਜਦੋਂ ਇਹ ਆਖਿਆ ਜਾਂਦਾ ਹੈ ਕਿ ਨਿਰਵਾਣ ਵਿਚ ਇਸ ਸਭ ਕੁਝ ਦੀ ਹੋਂਦ ਨਹੀਂ ਹੋਵੇਗੀ, ਤਾਂ ਤੁਸੀਂ ਉਸ ਵੇਲੇ ਕਿਉਂ ਭੈਭੀਤ ਹੁੰਦੇ ਹੋ ਜਦੋਂ ਇਹ ਆਖਿਆ ਜਾਂਦਾ ਹੈ ਕਿ ਇਥੇ ਸਭ ਕੁਝ ਨਿਰਹੋਂਦ ਹੈ ?

22. ਜੇ ਤੁਸੀਂ ਉਸ ਮੁਕਤੀ (ਮੋਕਸ਼) ਨੂੰ ਪਸੰਦ ਕਰਦੇ ਹੋ ਜਿਸ ਵਿਚ ਸਵੈ (ਆਤਮਾ) ਅਤੇ ਸਕੰਧਾਂ ਨਹੀਂ, ਤਾਂ ਤੁਸੀਂ ਇਥੇ ਹੀ ਆਤਮਾ ਤੇ ਸਕੰਧਾਂ ਦੇ

---

* ਕੁਲ ਹੋਂਦ ਤੋਂ ਇਨਕਾਰ—"ਹੈ ਨਹੀਂ" ਦੀ ਦ੍ਰਿਸ਼ਟੀ

** ਕੁਲ ਹੋਂਦ ਦੇ ਯਥਾਰਥ ਹੋਣ ਦਾ ਦਾਅਵਾ—"ਹੈ" ਦੀ ਦ੍ਰਿਸ਼ਟੀ

ਮਿਟਾ ਦੇਣ ਨੂੰ ਨਾ-ਪਸੰਦ ਕਿਉਂ ਕਰਦੇ ਹੋ ?

23. ਜੇਕਰ ਨਿਰਵਾਣ ਨਿਰ-ਹੋਂਦ ਨਹੀਂ ਹੈ, ਤਾਂ ਇਹ ਹੋਂਦ ਕਿਵੇਂ ਹੋ ਸਕਦਾ ਹੈ ? ਹੋਂਦ ਅਤੇ ਨਿਰ-ਹੋਂਦ ਦੇ ਵਿਚਾਰ ਦਾ ਅੰਤ (ਭਵਾਭਵਪਰਮਰਸਕਸ਼ੈ) ਨਿਰਵਾਣ ਹੈ ।

24. ਨਾਸਤੀਵਾਦੀ ਵਿਚਾਰ, ਸੰਖੇਪ ਵਿਚ, ਇਸ ਤੋਂ ਇਨਕਾਰੀ ਹੈ ਕਿ ਕਰਮ ਦਾ ਕੋਈ ਪ੍ਰਭਾਵ ਹੁੰਦਾ ਹੈ । ਇਸ ਨੂੰ ਗ਼ਲਤ ਦ੍ਰਿਸ਼ਟੀਕੋਣ ਸਮਝਿਆ ਜਾਂਦਾ ਹੈ ਜਿਹੜਾ ਪਾਪ ਹੈ ਤੇ ਖ਼ਤਰਨਾਕ ਹੈ (ਮਾੜੇ ਨਸੀਬ ਵੱਲ ਲਿਜਾਂਦਾ ਹੈ) ।

25. ਆਸਤੀਵਾਦੀ ਵਿਚਾਰ, ਸੰਖੇਪ ਵਿਚ, ਦਾਅਵਾ ਕਰਦਾ ਹੈ ਕਿ ਕਰਮ ਦਾ ਪ੍ਰਭਾਵ ਹੁੰਦਾ ਹੈ । ਇਸ ਨੂੰ ਸਹੀ ਦ੍ਰਿਸ਼ਟੀਕੋਣ ਸਮਝਿਆ ਜਾਂਦਾ ਹੈ, ਜਿਹੜਾ ਪੁੰਨ ਹੈ ਅਤੇ ਚੰਗੇ ਨਸੀਬ (ਸੁਗਾਤੀ) ਵੱਲ ਲਿਜਾਂਦਾ ਹੈ ।

26. ਜਦੋਂ ਨਾਸਤਿਤ ਤੇ ਆਸਤਿਤ ਨੂੰ ਗਿਆਨ ਮਿਟਾ ਦੇਂਦਾ ਹੈ ਤਾਂ ਨੇਕੀ ਅਤੇ ਬਦੀ ਦੀ, ਪੁੰਨ ਅਤੇ ਪਾਪ ਦੀ ਅਨੁਭਵ ਅਤੀਤਤਾ ਹੁੰਦੀ ਹੈ (ਵਯਤੀਕਰਮ) । ਇਹ ਮਾੜੇ ਅਤੇ ਚੰਗੇ ਨਸੀਬ ਤੋਂ ਮੋਕਸ਼ ਹੈ ।

27. ਇਹ ਵੇਖ ਕੇ ਕਿ ਸਾਰੀ ਉਤਪਤੀ ਦਾ ਕਾਰਨ ਹੈ, ਬੰਦਾ ਨਾਸਤੀਵਾਦ ਤੋਂ ਉਪਰ ਉਠਦਾ ਹੈ (ਭਾਵ ਇਸ ਨੂੰ ਰੱਦ ਕਰਦਾ ਹੈ); ਅਤੇ ਇਹ ਵੇਖ ਕੇ ਕਿ ਜੋ ਉਤਪੰਨ ਹੁੰਦਾ ਹੈ ਉਸ ਦਾ ਉਹਦੇ ਕਾਰਨ ਸਮੇਤ ਵਿਨਾਸ਼ ਹੋ ਜਾਂਦਾ ਹੈ, ਬੰਦਾ ਆਸਤਿਤ ਦਾ ਸਮਰਥਕ ਨਹੀਂ ਰਹਿੰਦਾ ।

28. ਕਾਰਨ, ਭਾਵੇਂ ਕਾਰਜ ਤੋਂ ਪਹਿਲਾਂ ਜਾਂ ਇਸ ਦੇ ਨਾਲ ਹੀ ਉਤਪੰਨ ਹੋਵੇ, ਅਸਲ ਵਿਚ ਕਾਰਜ ਨਹੀਂ । ਅਸਲ ਵਿਚ ਉਤਪਤੀ ਦਾ ਵਿਚਾਰ ਨਿਰਪੇਖ ਅਤੇ ਰੂੜ੍ਹੀਵਾਦੀ ਦੋਵਾਂ ਦ੍ਰਿਸ਼ਟੀਕੋਣਾਂ ਨਾਲ ਮੇਲ ਨਹੀਂ ਖਾਂਦਾ ।

29. ਇਸ ਹਕੀਕਤ ਦੇ ਨਾਤੇ, ਇਹ ਦੂਸਰੀ ਹਕੀਕਤ ਵੀ ਹੈ, ਜਾਂ ਜੇ ਇਹ ਵਿਦਮਾਨ ਹੈ ਜਾਂ ਵਾਪਰਦਾ ਹੈ, ਤਾਂ ਇਹ ਦੂਜਾ ਵੀ ਵਿਦਮਾਨ ਹੈ ਜਾਂ ਵਾਪਰਦਾ ਹੈ । (ਅਸਮੀਨ-ਸਤੀ ਈਦਾਮ ਭਵਤੀ) । ਮਿਸਾਲ ਵਾਸਤੇ; ਜਦੋਂ ਇਕ ਲੰਮੀ ਚੀਜ਼ ਹੈ (ਜਾਂ ਜਦੋਂ ਲੰਮਾਈ ਹੈ) ਤਾਂ ਇਕ ਛੋਟੀ ਚੀਜ਼ ਵੀ ਹੈ (ਜਾਂ ਛੋਟਾਈ ਵੀ ਹੈ); ਜਦੋਂ ਇਕ ਲੈਂਪ ਹੈ ਜਾਂ ਚਾਨਣ ਹੈ । ਜੇ "ਲੰਮਾ" ਨਹੀਂ ਹੈ ਤਾਂ ਕੁਦਰਤੀ ਹੀ "ਛੋਟਾ" ਆਪਣੇ ਆਪ ਵਜੂਦ ਵਿਚ ਨਹੀਂ ਆਉਂਦਾ; ਜੇ ਕੋਈ ਲੈਂਪ ਨਹੀਂ, ਚਾਨਣ ਅਸੰਭਵ ਹੈ ।

30. ਇਸ ਪ੍ਰਕਾਰ ਇਕ ਮਨੁੱਖ ਕਾਰਨ ਤੇ ਕਾਰਜ ਨੂੰ ਜਨਮ ਲੈਂਦਿਆਂ ਵੇਖ ਕੇ ਨਾਸਤੀਵਾਦ ਦਾ ਸਮਰਥਕ ਨਹੀਂ ਹੋ ਸਕਦਾ, ਖ਼ਾਸ ਕਰਕੇ ਜਦੋਂ ਉਹ ਇਹ ਮੰਨਦਾ ਹੈ ਕਿ ਸੰਸਾਰ ਜਿਵੇਂ ਇਹ ਹੈ ਵਰਤਾਰਾ (ਪਰਪੰਚ) ਹੈ ।

31. ਜਦੋਂ ਫੇਰ ਅਗੋਂ ਉਹ ਇਹ ਸਮਝ ਲੈਂਦਾ ਹੈ ਕਿ ਅੰਤ ਵੀ ਵਰਤਾਰਾ ਹੈ, ਕਿਉਂਕਿ ਇਸ ਦੀ ਪ੍ਰਕ੍ਰਿਤੀ ਐਸੀ ਹੈ ਕਿ ਉਹ ਆਸਤੀਵਾਦ ਦਾ ਵੀ ਸਮਰਥਕ

ਨਹੀਂ ਰਹਿੰਦਾ। ਇਸ ਲਈ, ਦੋਵਾਂ ਨੂੰ ਹੀ ਚਿੰਬੜੇ ਨਾ ਰਹਿ ਕੇ (ਅਰਥਾਤ, ਦੋਹਾਂ ਦ੍ਰਿਸ਼ਟੀਕੋਣਾਂ, ਅਦਵੈ ਨਿਸਰਿਤਹ ਤੋਂ ਇਨਕਾਰੀ ਹੋ ਕੇ) ਉਹ ਮੋਕਸ਼ ਪ੍ਰਾਪਤ ਕਰ ਲੈਂਦਾ ਹੈ।

32. ਦੂਰੋਂ ਦੇਖਿਆ ਰੂਪ ਨੇੜੇ ਵਾਲਿਆਂ ਨੂੰ ਸਪੱਸ਼ਟ ਦਿਖਾਈ ਦੇਂਦਾ ਹੈ। ਪਰ ਜੇ ਮ੍ਰਿਗ-ਜਲ ਪਾਣੀ ਹੈ ਤਾਂ ਨੇੜਿਓਂ ਦੇਖਣ ਵਾਲਿਆਂ ਨੂੰ ਇਹ ਦਿਖਾਈ ਕਿਉਂ ਨਹੀਂ ਦੇਂਦਾ ?

33. ਇਹ ਸੰਸਾਰ ਉਹਨਾਂ ਨੂੰ ਉਸ ਤਰ੍ਹਾਂ ਨਹੀਂ ਦਿਸਦਾ ਜਿਹੜੇ ਇਸ ਦੇ ਨੇੜੇ ਹਨ ਜਿਸ ਤਰ੍ਹਾਂ ਉਹਨਾਂ ਨੂੰ ਦਿਸਦਾ ਹੈ ਜਿਹੜੇ ਇਸ ਤੋਂ ਦੂਰ ਹਨ।* ਇਸ ਵਾਸਤੇ ਇਹ ਕਿਸੇ ਵਿਸ਼ੇਸ਼ ਚਿੰਨ੍ਹ (ਨਿਮਿਤ) ਤੋਂ ਸੱਖਣਾ ਮ੍ਰਿਗ-ਜਲ ਹੈ।

34. ਮ੍ਰਿਗ-ਜਲ ਪਾਣੀ ਵਾਂਗ ਪ੍ਰਤੀਤ ਹੁੰਦਾ ਹੈ, ਪਰ ਇਹ ਪਾਣੀ ਨਹੀਂ, ਨਾ ਹੀ ਇਹ ਵਾਸਤਵ ਵਿਚ ਕੁਝ ਹੋਰ ਹੈ। ਇਸੇ ਤਰ੍ਹਾਂ ਸਕੰਧ ਆਤਮਾ ਵਾਂਗ ਪ੍ਰਤੀਤ ਹੁੰਦੇ ਹਨ, ਪਰ ਉਹ ਆਤਮਾ ਨਹੀਂ, ਨਾ ਹੀ ਵਾਸਤਵ ਵਿਚ ਉਹ ਕੁਝ ਹੋਰ ਹਨ।

35. ਜਿਹੜਾ ਕੋਈ ਵੀ ਦੂਰੋਂ ਮ੍ਰਿਗ-ਜਲ ਵੇਖ ਕੇ ਸੋਚਦਾ ਹੈ ਕਿ ਇਹ ਪਾਣੀ ਹੈ, ਇਸ ਦੇ ਨੇੜੇ ਜਾਂਦਾ ਹੈ ਤੇ ਫੇਰ ਸਮਝਦਾ ਹੈ ਕਿ ਪਾਣੀ ਨਹੀਂ, ਉਹ ਮੂਰਖ ਹੈ, ਕਿਉਂਕਿ ਉਹ ਮ੍ਰਿਗ-ਜਲ ਨੂੰ ਜਦੋਂ ਉਸ ਨੇ ਵੇਖਿਆ ਸੀ ਪਛਾਣ ਨਹੀਂ ਸੀ ਸਕਿਆ।

36. ਇਹ ਸੰਸਾਰ ਇਕ ਮ੍ਰਿਗ-ਜਲ ਵਾਂਗ ਹੈ; ਇਸ ਦੀ ਨਾਸਤੀਵਾਦੀ ਢੰਗ ਨਾਲ ਜਾਂ ਆਸਤੀਵਾਦੀ ਢੰਗ ਨਾਲ ਕਲਪਨਾ ਕਰਨਾ ਇਕ ਭਰਮ ਹੈ। ਜੇ ਬੰਦਾ ਭਰਮ ਵਿਚ ਪੈ ਜਾਂਦਾ ਹੈ ਤਾਂ ਉਹ ਮੋਕਸ਼ ਨਹੀਂ ਪਾ ਸਕਦਾ।

37. ਖੰਡਨਵਾਦੀ (ਨਾਸਤਿਕ) ਨੂੰ ਭੈੜੇ ਨਸੀਬ ਦਾ ਮੂੰਹ ਵੇਖਣਾ ਪੈਂਦਾ ਹੈ ਅਤੇ ਯਥਾਰਥਵਾਦੀ (ਆਸਤਕ) ਚੰਗੇ ਨਸੀਬ ਦਾ ਮੂੰਹ ਦੇਖੇਗਾ। ਜਿਹੜਾ ਦੋਹਾਂ ਹੀ ਦ੍ਰਿਸ਼ਟੀਕੋਣਾਂ ਨਾਲ ਨਹੀਂ ਚਿੰਬੜਿਆ ਹੋਇਆ (ਅਦਵੈ ਨਿਸਰਿਤਹ) ਮੋਕਸ਼ ਪਾਉਂਦਾ ਹੈ ਕਿਉਂਕਿ ਉਸ ਨੂੰ ਪ੍ਰਸਥਿਤੀ ਦਾ ਸਹੀ ਗਿਆਨ ਹੈ (ਯਥਾ ਭੂਤ ਪ੍ਰਗਿਆਨਮ)।

38. ਕੁਝ ਲੋਕ ਪ੍ਰਸਥਿਤੀਆਂ ਦੇ ਸਹੀ ਗਿਆਨ ਦੇ ਆਧਾਰ ਉਤੇ ਯਥਾਰਥਵਾਦ ਤੇ ਖੰਡਨਵਾਦ ਦਾ ਮੁਲੰਕਣ ਕਰਨ ਲਈ ਰਜ਼ਾਮੰਦ ਨਹੀਂ। ਆਪਣੇ ਭਰਮ ਦੇ ਕਾਰਨ, ਉਹ ਸਮਝਦੇ ਹਨ ਕਿ ਨਿਰਵਾਣ ਨਾਸਤੀ ਹੈ। ਉਹ ਇਹ ਕਿਉਂ ਨਹੀਂ ਮੰਨਦੇ ਕਿ ਇਹ ਯਥਾਰਥ ਹੈ ?

---

* ਉਹਨਾਂ ਲਈ ਜਿਹੜੇ ਇਸ ਵਿਚ ਗ੍ਰਸਤ ਹਨ ਇਸ ਦਾ ਮੁਹਾਂਦਰਾ ਇਸ ਦੇ ਉਸ ਮੁਹਾਂਦਰੇ ਨਾਲੋਂ ਵੱਖਰਾ ਹੈ ਜਿਹੜੇ ਵਿਵੇਕਸ਼ੀਲ ਅਤੇ ਇਸ ਤੋਂ ਦੂਰ ਹਨ।

39. ਕਿੰਤੂ ਕੀਤਾ ਜਾਂਦਾ ਹੈ ਕਿ ਇਸ ਗੱਲ ਤੋਂ ਇਨਕਾਰ ਕਰਕੇ ਕਿ ਨਿਰਵਾਣ ਹੋਂਦ ਹੈ, ਇਸ ਦੀ ਅਣਹੋਂਦ ਨੂੰ ਅਸਲ ਵਿਚ ਲੁਪਤ ਰੂਪ ਵਿਚ ਮੰਨ ਲਿਆ ਜਾਂਦਾ ਹੈ। ਜਵਾਬ ਇਹ ਦਿਤਾ ਜਾਂਦਾ ਹੈ ਕਿ ਇਸ ਗੱਲ ਤੋਂ ਇਨਕਾਰ ਕਰਕੇ ਨਿਰਵਾਣ ਅਣ-ਹੋਂਦ ਹੈ, ਇਸ ਦੇ ਯਥਾਰਥ ਨੂੰ ਅਸਲ ਵਿਚ ਲੁਪਤ ਰੂਪ ਵਿਚ ਮੰਨ ਲਿਆ ਜਾਂਦਾ ਹੈ।

40. ਇਸ ਦਰਸ਼ਨ ਵਿਚ ਕੋਈ ਪ੍ਰਸਤਾਵ ਨਹੀਂ, ਕੋਈ ਨੈਤਿਕ ਸਿਧਾਂਤ ਨਹੀਂ ਅਤੇ ਕੋਈ ਮਾਨਸ ਨਹੀਂ, ਕਿਉਂਕਿ ਇਹ ਬੋਧੀ ਉਤੇ ਆਧਾਰਤ ਹੈ। ਜਿਨ੍ਹਾਂ ਦਾ ਆਸ਼ਾ ਅਸਲ ਵਿਚ ਨਾਸਤਿਕਤਵ* ਹੈ, ਉਹਨਾਂ ਨੂੰ ਨਾਸਤੀਵਾਦੀ ਕਿਵੇਂ ਸਮਝਿਆ ਜਾ ਸਕਦਾ ਹੈ ?

41. ਕਿਸੇ ਦਰਸ਼ਨਵੇਤਾ ਜਾਂ ਕਿਸੇ ਆਮ ਆਦਮੀ ਕੋਲੋਂ ਪੁੱਛੋ ਕਿ ਕੀ ਉਹ "ਹੈ" ਅਤੇ "ਹੈ ਨਹੀਂ"—ਹੋਂਦ ਅਤੇ ਨਿਰ-ਹੋਂਦ ਦੀ ਅਨੁਭਵ-ਅਤੀਤਤਾ ਦਾ (ਵਯਤੀਕ੍ਰਮ) ਦਾਅਵਾ ਕਰਦਾ ਹੈ (ਤੁਸੀਂ ਵੇਖੋਗੇ ਕਿ ਉਹ ਨਹੀਂ ਕਰਦਾ)।

42. ਇਸ ਲਈ, ਸਮਝ ਲਓ ਕਿ "ਹੈ" ਅਤੇ "ਹੈ ਨਹੀਂ" ਦੀ ਅਨੁਭਵ-ਅਤੀਤਤਾ ਦਾ ਗੂੜ੍ਹ ਮੱਤ ਅਦ੍ਵੈਤੀ ਹੋਣ ਸਦਕਾ, ਧਰਮ ਦੀ ਦਾਤ ਹੈ, ਬੁੱਧਾਂ ਦੀ ਸਿੱਖਿਆ ਦਾ ਨਿਚੋੜ ਹੈ।

43. ਸੰਸਾਰ ਮਿਟਦਾ ਨਹੀਂ, ਹੋਂਦ ਵਿਚ ਨਹੀਂ ਆਉਂਦਾ, ਨਾ ਹੀ ਇਕ ਪਲ ਲਈ ਤਗਦਾ ਹੈ। ਇਸ ਲਈ ਇਹ ਅਜਿਹੀ ਪ੍ਰਕਿਰਤੀ ਵਾਲਾ ਹੈ ਜਿਸ ਦੀ ਕਾਲਗਤ-ਭੂਤ, ਵਰਤਮਾਨ ਜਾਂ ਭਵਿੱਖ-ਹੋਂਦ ਨਹੀਂ। ਇਸ ਲਈ ਇਹ ਕੋਈ ਯਥਾਰਥ ਚੀਜ਼ ਕਿਵੇਂ ਹੋ ਸਕਦਾ ਹੈ ?

44. ਵਾਸਤਵ ਵਿਚ ਸੰਸਾਰ ਅਤੇ ਨਿਰਵਾਣ ਦੋਹਾਂ ਦੀ ਹੀ ਲੌਕਿਕ ਹੋਂਦ ਨਹੀਂ। ਇਸ ਲਈ, ਵਾਸਤਵ ਵਿਚ ਇਹਨਾਂ ਦੋਹਾਂ ਵਿਚਕਾਰ ਅੰਤਰ ਕੀ ਹੈ ?

45. ਕਿਉਂਕਿ ਕਾਲ-ਅਵਧੀ (ਸਥਿਤੀ) ਕੋਈ ਨਹੀਂ, ਇਸ ਲਈ ਅਸਲ ਵਿਚ ਨਾ ਕੋਈ ਉਤਪਤੀ ਹੈ ਨਾ ਸਮਾਪਤੀ। ਇਸ ਲਈ ਅਸਲ ਵਿਚ ਕੋਈ ਚੀਜ਼ ਉਤਪੰਨ ਕਿਵੇਂ ਹੋ ਸਕਦੀ ਹੈ। ਤਗ ਕਿਵੇਂ ਸਕਦੀ ਹੈ ਤੇ ਸਮਾਪਤ ਕਿਵੇਂ ਹੋ ਸਕਦੀ ਹੈ ?

46. ਜੇਕਰ ਇਕ ਸਦੀਵੀ ਪ੍ਰਵਾਹ ਚਲ ਰਿਹਾ ਹੈ, ਤਾਂ ਹੋਂਦ ਛਿਣਭੰਗਰ ਕਿਵੇਂ ਨਹੀਂ ਹੋ ਸਕਦੀ ? ਪਰੰਤੂ, ਜੇ ਪ੍ਰਵਾਹ ਨਹੀਂ, ਤਾਂ ਫਿਰ ਹੋਂਦ ਵਿਚ ਆਉਣਾ ਕਿਵੇਂ ਯਥਾਰਥ ਹੋ ਸਕਦਾ ਹੈ ?

47. ਹਰ ਚੀਜ਼ ਛਿਣਭੰਗਰ ਹੈ ਕਿਉਂਕਿ ਇਹ ਭਾਗਸਮ ਜਾਂ ਸਮੁੱਚੇ ਰੂਪ ਵਿਚ ਵਿਘਟਤ

---

* ਜਿਹੜੇ ਨਾਸਤੀਵਾਦ ਦਾ ਵੀ ਖੰਡਨ ਕਰਦੇ ਹਨ ਤੇ ਆਸਤੀਵਾਦ ਦਾ ਵੀ ਅਤੇ ਕੁਝ ਵੀ ਨਹੀਂ ਸਵੀਕਾਰ ਕਰਦੇ ਅਤੇ ਕੋਈ ਵਿਚਾਰ ਨਹੀਂ ਰਖਦੇ।

ਹੋ ਰਹੀ ਹੈ (ਜਾਂ, ਕਿਉਂਕਿ ਹਰ ਚੀਜ਼ ਭਾਗਸਮ ਜਾਂ ਸਮੁੱਚੇ ਪਤਨ ਜਾਂ ਹਾਨੀ ਰਾਹੀਂ ਪਰਿਵਰਤਨ ਵਿਚੋਂ ਲੰਘ ਰਹੀ ਹੈ)। ਪਰ ਦੋਹਾਂ ਹੀ ਹਾਲਤਾਂ ਵਿਚ ਕੋਈ ਅੰਤਰ ਨਹੀਂ ਨਜ਼ਰ ਆਉਂਦਾ। ਇਸ ਲਈ, ਦੋਵੇਂ ਹੀ ਤਰਕਹੀਨ ਹਨ।

48. ਜੇ ਵਸਤਾਂ ਛਿਣਭੰਗਰ ਹਨ, ਤਾਂ ਕੋਈ ਚੀਜ਼ ਓਹੋ ਪਹਿਲਾਂ ਵਾਲੀ ਕਿਵੇਂ ਹੋ ਸਕਦੀ ਹੈ ? ਪਰ ਦੂਜੇ ਪਾਸੇ, ਜੇ ਉਹ ਛਿਣਭੰਗਰ ਨਹੀਂ, ਸਗੋਂ ਤਗਣ-ਵਾਲੀਆਂ ਹਨ, ਤਾ ਵੀ ਕੋਈ ਚੀਜ਼ ਉਹੋ ਪਹਿਲਾਂ ਵਾਲੀ ਕਿਵੇਂ ਹੋ ਸਕਦੀ ਹੈ ?

49. ਜੇ ਇਕ ਛਿਣ ਦਾ ਅੰਤ ਹੈ ਤਾਂ ਇਸ ਦਾ ਆਦਿ ਤੇ ਮੱਧ ਵੀ ਮਿਥ ਲਿਆ ਜਾਏ। ਇਸ ਪ੍ਰਕਾਰ ਇਕ ਛਿਣ ਤਿਕੜੀ ਹੋਣ ਕਾਰਨ, ਸੰਸਾਰ ਦੀ ਕਾਲ-ਅਵਧੀ ਤਾਂ ਇਕ ਛਿਣ ਵੀ ਨਾ ਹੋਈ (ਇਸ ਦਾ ਮਤਲਬ ਹੈ : ਹਰ ਛਿਣ ਉਪ-ਛਿਣ ਵਾਲਾ ਦਿਖਾਈ ਦੇਂਦਾ ਹੈ। ਛਿਣ ਸੰਘਟਿਤ ਹੋਣ ਕਾਰਨ, ਉਹ ਯਥਾਰਥਕ ਨਹੀਂ ਹੋ ਸਕਦੇ, ਅਤੇ ਇਸ ਤਰ੍ਹਾਂ ਕੁਝ ਵੀ ਛਿਣਭੰਗਰ ਨਹੀਂ ਹੋ ਸਕਦਾ)।

50. ਇਕ ਛਿਣ ਦੇ ਤਿੰਨਾਂ ਅੰਗਾਂ (ਆਦਿ, ਮਧ ਤੇ ਅੰਤ) ਵਿਚੋਂ ਹਰ ਇਕ ਅੰਗ ਦੇ ਇਸੇ ਤਰ੍ਹਾਂ ਅੱਗੋਂ ਤਿੰਨ ਅੰਗਾਂ ਦੀ ਕਲਪਨਾ ਕੀਤੀ ਜਾ ਸਕਦੀ ਹੈ। ਅਤੇ, ਆਦਿ, ਮਧ ਤੇ ਅੰਤ ਹੋਣਾ ਨਾ ਸਵੈ-ਹੋਂਦ ਹੈ ਨਾ ਹੀ ਪਰਿਣਾਮਿਤ ਸਥਿਤੀ। ਇਸ ਦਾ ਅਰਥ ਹੈ : ਨਾ ਉਪ-ਛਿਣਾਂ ਦੀ ਹੋਂਦ ਹੈ ਨਾ ਛਿਣਾਂ ਦੀ)।

51. ਕੋਈ ਹੋਂਦ ਨਹੀਂ ਜੋ ਇਕਾਈ ਜਾਂ "ਇਕ" ਹੋਵੇ ਕਿਉਂਕਿ ਹਰ ਹੋਂਦ ਦੇ ਕਈ ਪੱਖ ਜਾਂ ਪਾਸੇ ਹਨ, ਕਿਉਂਕਿ ਕੁਝ ਵੀ ਐਸਾ ਨਹੀਂ ਜਿਸ ਦੇ ਪੱਖ ਜਾਂ ਪਾਸੇ ਨਾ ਹੋਣ। 'ਇਕ' ਜਾਂ ਇਕਾਈ ਤੋਂ ਬਗ਼ੈਰ ਕੋਈ ਨਾਸਤੀ ਨਹੀਂ।

52. ਆਸਤੀ ਦੀ ਨਾਸਤੀ ਵਿਨਾਸ ਜਾਂ ਅੰਤਰ-ਵਿਰੋਧ ਰਾਹੀਂ ਸੰਭਵ ਹੈ। ਪਰ ਜੇ ਹੋਂਦ ਹੀ ਅਸੰਭਵ ਹੈ, ਤਾਂ ਵਿਨਾਸ਼ ਜਾਂ ਅੰਤਰ ਵਿਰੋਧ ਕਿਵੇਂ ਹੋ ਸਕਦਾ ਹੈ ?

53. ਇਸ ਲਈ, ਯਥਾਰਥ ਵਿਚ ਨਿਰਵਾਣ ਦੀ ਪ੍ਰਾਪਤੀ ਦਾ ਭਾਵ ਸੰਸਾਰ ਦਾ ਅੰਤ ਨਹੀਂ। ਇਹੋ ਕਾਰਨ ਹੈ ਕਿ ਜਦੋਂ ਬੁਧ ਨੂੰ ਪੁੱਛਿਆ ਗਿਆ ਕਿ ਕੀ ਸੰਸਾਰ ਦਾ ਅੰਤ ਹੋ ਜਾਣਾ ਹੈ, ਤਾਂ ਉਹ ਚੁੱਪ ਰਿਹਾ ਸੀ।

54. ਸੱਚ ਦੇ ਪੈਗ਼ੰਬਰਾਂ, ਪੂਰੀ ਤਰ੍ਹਾਂ, ਚਾਨਣ ਪ੍ਰਾਪਤ ਕਰਨ ਵਾਲਿਆਂ ਨੇ ਘੋਸ਼ਤ ਕੀਤਾ ਸੀ ਕਿ ਮੁਕਤੀ (ਨੈਸ਼ੂਅਸ) ਨਾਲ ਸੰਬੰਧਿਤ ਇਹ ਧਰਮ ਗੂੜ੍ਹ ਹੈ, ਕਿ ਇਸ ਦਾ ਕੋਈ ਮੱਤ ਨਹੀਂ ਅਤੇ ਕਿ ਇਹ "ਸੁਆਧੀਨ" ਹੈ (ਅਨਾਲਬ, ਭਾਵ ਇਸ ਦੀ ਕੋਈ ਥੰਮੀ ਨਹੀਂ ਅਤੇ ਨਾ ਹੀ ਇਹ ਕੋਈ ਪ੍ਰਦਾਨ ਕਰਦਾ ਹੈ)।

55. ਜਿਹੜੇ ਲੋਕ ਥੰਮ੍ਹੀਆਂ 'ਤੇ ਨਿਰਭਰ ਕਰਦੇ ਹਨ, ਜਿਹੜੇ ਨਾਸਤਿਤ ਤੇ ਆਸਤਿਤ ਤੋਂ ਪਾਰ ਨਹੀਂ ਗਏ, ਇਸ ਧਰਮ ਤੋਂ ਡਰਦੇ ਹਨ ਜਿਹੜਾ ਸੁਆਧੀਨ ਹੈ। ਉਹ ਬੇਅਕਲ ਹਨ ਅਤੇ ਤਬਾਹ ਹੋ ਜਾਣਗੇ।

(1.3-7, 11-12, 21-30, 35-73, 75-76)

56. ਜਦੋਂ ਕੇਲੇ ਦੇ ਰੁੱਖ ਨੂੰ ਇਸ ਦੇ ਸਾਰੇ ਅੰਗਾਂ ਸਮੇਤ ਟੋਟੇ ਟੋਟੇ ਕਰ ਦਿਤਾ ਜਾਂਦਾ ਹੈ ਤਾਂ ਇਹ ਕੁਝ ਵੀ ਨਹੀਂ ਰਹਿੰਦਾ। ਇਹੋ ਹਾਲ ਵਿਅਕਤੀ ਦਾ ਹੁੰਦਾ ਹੈ ਜਦੋਂ ਉਸ ਦੇ ਸਾਰੇ ਸੰਘਟਿਕ ਅਲਗ ਅਲਗ ਕਰ ਦਿਤੇ ਜਾਂਦੇ ਹਨ (ਇਸ ਦਾ ਮਤਲਬ ਹੈ ਇਹਨਾਂ ਵਿਚੋਂ ਕਿਸੇ ਦਾ ਵੀ ਨਿਗਰ ਸਾਰ ਨਹੀਂ)।

57. ਜਿਨ੍ਹਾਂ ਨੇ ਘੋਸ਼ਤ ਕੀਤਾ ਹੈ ਕਿ ਸਾਰੇ ਧਰਮ (ਹੋਂਦ ਤੇ ਤੱਤ) ਅਨਾਤਮਾ* ਹਨ (ਇਸ ਦਾ ਮਤਲਬ ਹੈ ਇਹਨਾਂ ਦਾ ਕੋਈ ਨਿਗਰ ਸਾਰ ਨਹੀਂ। ਭਾਵ, ਕੋਈ ਸਦੀਵੀ ਇਕ ਸਮਾਨ ਯਥਾਰਥ ਨਹੀਂ)। ਉਹਨਾਂ ਨੇ ਇਹ ਵੀ ਸਥਾਪਤ ਕੀਤਾ ਹੈ ਕਿ ਛੇ ਧਾਤੂਆਂ** (ਹੋਂਦ ਦੇ ਅੰਤਮ ਸੰਘਟਿਕ) ਦਾ ਕੋਈ ਯਥਾਰਥ ਨਹੀਂ।

58. ਨਿਰਪੇਖ ਸੱਚ ਦੀ ਦ੍ਰਿਸ਼ਟੀ ਤੋਂ ਨਾ ਆਤਮਾ ਅਤੇ ਨਾ ਅਨਾਤਮਾ ਨੂੰ ਪ੍ਰਮਾਣਿਤ ਕੀਤਾ ਗਿਆ ਹੈ। ਮਹਾਨ ਮੁਨੀ ਨੇ ਸਾਨੂੰ ਆਖਿਆ ਸੀ ਕਿ ਆਤਮਾ ਅਤੇ ਅਨਾਤਮਾ 'ਤੇ ਆਧਾਰਿਤ ਵਿਚਾਰ ਨਾ ਰਖੀਏ।

59. ਮੁਨੀ ਨੇ ਇਹ ਨਹੀਂ ਸੀ ਆਖਿਆ ਕਿ ਜੋ ਕੁਝ ਅਸੀਂ ਵੇਖਦੇ, ਸੁਣਦੇ ਹਾਂ ਉਹ ਸੱਚ ਹੈ ਜਾਂ ਮਿਥਿਆ ਹੈ। ਇਕ ਦ੍ਰਿਸ਼ਟੀ ਤੋਂ ਇਕ ਪ੍ਰਤਿ-ਦ੍ਰਿਸ਼ਟੀ ਪੈਦਾ ਹੁੰਦੀ ਹੈ, ਅਤੇ ਇਹਨਾਂ ਵਿਚ ਕੋਈ ਵੀ ਯਥਾਰਥ ਨਹੀਂ।

60. ਇਸ ਪ੍ਰਕਾਰ, ਯਥਾਰਥ ਵਿਚ ਇਹ ਸੰਸਾਰ ਸੱਚ ਅਤੇ ਮਿਥਿਆ ਤੋਂ ਪਾਰ ਹੈ (ਸਤਿਆਨਰਤ-ਅਤੀਤ); ਇਸ ਲਈ, ਵਾਸਤਵ ਵਿਚ, ਨਾ ਇਸ ਦੀ ਹੋਂਦ ਅਤੇ ਨਾ ਨਿਰ-ਹੋਂਦ ਸਥਾਪਤ ਹੈ।

61. ਇਸ ਤਰ੍ਹਾਂ, ਸਰਬ-ਗਿਆਨੀ ਬੁੱਧ ਇਸ ਅਨਿਸਚਿਤ ਸੰਸਾਰ ਬਾਰੇ ਕਿਵੇਂ ਕਹਿ ਸਕਦਾ ਸੀ ਕਿ ਇਸ ਦਾ ਅੰਤ ਹੈ ਜਾਂ ਅੰਤ ਨਹੀਂ, ਜਾਂ ਦੋਵੇਂ ਹਨ ਜਾਂ ਦੋਵੇਂ ਹੀ ਨਹੀਂ?

62. ਧਰਮ ਦੀ ਡੂੰਘਾਈ ਇਸ ਗੱਲ ਵਿਚ ਹੈ; ਇਹ ਸੰਸਾਰੀ ਜੀਵਾਂ ਵਾਸਤੇ ਇਕ ਰਹੱਸ ਹੈ। ਬੁੱਧਾਂ ਦੀ ਸਿੱਖਿਆ ਦਾ ਸਾਰ ਇਹ ਹੈ ਕਿ ਇਹ ਸੰਸਾਰ ਇਕ ਭੁਲਾਵਾ ਹੈ (ਮਾਯੋਪਾਮਾਤਵਮ ਲੋਕਸਯ)।

63. ਜਿਵੇਂ ਇਕ ਖ਼ਿਆਲੀ ਹਾਥੀ ਦਾ ਜਨਮ ਅਤੇ ਅੰਤ ਵੇਖੇ ਜਾਂਦੇ ਹਨ, ਭਾਵੇਂ ਉਹ ਵਾਸਤਵ ਵਿਚ ਵਾਪਰਦੇ ਨਹੀਂ; ਇਸੇ ਹੀ ਤਰ੍ਹਾਂ ਇਸ ਭੁਲਾਂਦਰੇ-ਵਰਗੇ ਸੰਸਾਰ ਦਾ ਆਦਿ ਅਤੇ ਅੰਤ ਪ੍ਰਤੀਤ ਹੋ ਸਕਦਾ ਹੈ, ਭਾਵੇਂ ਵਾਸਤਵ ਵਿਚ ਉਹ

---

* ਆਤਮਾ ਦਾ ਅਰਥ ਹੈ ਸਵੈ ਅਤੇ ਸਾਰ ਅਤੇ ਇਹ ਸ਼ਬਦ, ਨਿਤਯ, ਵਸਤੂ ਅਤੇ ਸਾਰ ਦੇ ਅਰਥ ਵਿਚ ਵਰਤਿਆ ਜਾਂਦਾ ਹੈ। ਅਨਾਤਮਾ=ਅਨ-ਆਤਮਾ।

** ਪਦਾਰਥ ਤੇ ਰੂਹ: ਪੰਜ ਤੱਤ—ਆਕਾਸ਼, ਹਵਾ, ਪਾਣੀ, ਅੱਗ ਤੇ ਧਰਤੀ-ਚੇਤਨਾ (ਵਿਜਨਨ)।

ਹਨ ਨਹੀਂ ।

64. ਇਕ ਖ਼ਿਆਲੀ ਹਾਥੀ ਨਾ ਕਿਤੋਂ ਆਉਂਦਾ ਹੈ ਅਤੇ ਨਾ ਕਿਤੇ ਜਾਂਦਾ ਹੈ : ਇਹ ਕੇਵਲ ਇਕ ਮਾਨਸਿਕ ਭਰਮ ਹੈ (ਚਿੱਤਾਮੋਹਾਨਮਤਰ)। ਇਸ ਲਈ, ਇਸ ਦੀ ਕੋਈ ਹੋਂਦ ਜਾਂ ਟਿਕਾਓ ਨਹੀਂ ।

65. ਇਸ ਤਰ੍ਹਾਂ, ਭ੍ਰਾਂਤੀ-ਵਰਗਾ ਸੰਸਾਰ ਨਾ ਕਿਤੋਂ ਆਉਂਦਾ ਹੈ ਨਾ ਹੀ ਕਿਤੇ ਜਾਏਗਾ, ਇਹ ਇਕ ਮਾਨਸਿਕ ਭਰਮ ਹੈ। ਇਸ ਲਈ, ਇਸ ਦੀ ਕੋਈ ਹੋਂਦ ਜਾਂ ਟਿਕਾਓ ਨਹੀਂ ।

66. ਆਮ ਵਰਤਾਓ ਦੇ ਇਲਾਵਾ (ਵਾਯਵਹਾਰਤਾ:) ਇਹ ਸੰਸਾਰ ਅਸਲ ਵਿਚ ਕੀ ਹੈ ਜਿਸ ਦੀ ਨਾ ਲੌਕਿਕ ਹੋਂਦ ਹੈ ਅਤੇ ਇਸ ਦੇ ਬਾਵਜੂਦ ਹੋਂਦ ਵਿਚ ਜਿਸਦੀ ਹੋਂਦ ਨਹੀਂ ਅਤੇ ਇਸ ਦੇ ਉਲਟ ਵੀ ਹੈ ।

67. ਇਸੇ ਵਾਸਤੇ, ਕਿਸੇ ਹੋਰ ਕਾਰਨ ਨਹੀਂ, ਬੁੱਧ ਨੇ ਸੰਸਾਰ ਦਾ ਸਥਾਨ ਇਹਨਾਂ ਵਿਚੋਂ ਕਿਸੇ ਵੀ ਇਕ ਤਰੀਕੇ ਨਾਲ, ਜਿਸ ਦਾ ਅੰਤ ਹੈ, ਅੰਤ ਨਹੀਂ, ਦੋਵੇਂ ਹਨ ਅਤੇ ਦੋਵੇਂ ਨਹੀਂ—ਅਣਘੋਸ਼ਿਤ ਅਤੇ ਅਵਰਣਨੀ (ਅਵਯਾਕ੍ਰਤ) ਅਤੇ ਅਪਰਿਕਾਸ਼ਤ ਰਹਿਣ ਦਿਤਾ । (II.1-6, 9-15)

## II

1. ਜੇ ਇਸ ਧਰਮ* ਨੂੰ ਯੋਗ ਭਾਂਤ ਨਹੀਂ ਸਮਝਿਆ ਜਾਂਦਾ, ਅਹੰਕਾਰ ਕਾਇਮ ਰਹਿੰਦਾ ਹੈ, ਅਤੇ ਉਸ ਤੋਂ ਕਰਮ, ਚੰਗੇ ਅਤੇ ਮਾੜੇ, ਅਤੇ ਇਹਨਾਂ ਤੋਂ ਚੰਗੇ ਤੇ ਮਾੜੇ ਪੁਨਰ-ਜਨਮ ਹੁੰਦੇ ਰਹਿੰਦੇ ਹਨ ।
2. ਇਸ ਲਈ, ਜਿੰਨਾ ਚਿਰ ਧਰਮ, ਅਹੰਕਾਰ ਦੇ ਨਾਸ਼ਕ ਨੂੰ ਆਤਮਸਾਤ ਨਹੀਂ ਕੀਤਾ ਜਾਂਦਾ, ਉੱਨਾ ਚਿਰ** ਪਰਉਪਕਾਰ, ਸਦਾਚਾਰ ਅਤੇ ਸਹਿਨਸ਼ੀਲਤਾ 'ਤੇ ਆਧਾਰਿਤ ਧਰਮ*** ਦਾ ਆਦਰ ਨਾਲ ਪਾਲਣ ਕਰੋ ।
3. ਇਸ ਧਰਮ (ਨੈਸ੍ਰੇਅਸ ਨਾਲ ਸੰਬੰਧਿਤ) ਨੂੰ ਗ਼ਲਤ ਸਮਝੇ ਜਾਣ ਨਾਲ ਬੇ-ਅਕਲਾਂ ਦਾ ਵਿਨਾਸ ਹੋ ਜਾਏਗਾ, ਕਿਉਂਕਿ ਫੇਰ ਉਹ ਨਾਸਤੀਵਾਦ ਦੀ ਦਲਦਲ ਵਿਚ ਫਸ ਜਾਣਗੇ ।
4. ਦੂਜੇ, ਅਸਲ ਵਿਚ ਮੂਰਖ ਪਰ ਜਿਹੜੇ ਆਪਣੇ ਆਪ ਨੂੰ ਪੰਡਤ ਸਮਝਦੇ ਹਨ,

---

* ਨੈਸ੍ਰੇਅਸ

** ਜਦੋਂ ਅਹੰਕਾਰ ਮਿਟ ਜਾਏਗਾ, ਜਾਂ ਬੰਦਾ ਦੂਜਿਆਂ ਦੇ ਕਲਿਆਣ ਵਾਸਤੇ ਹੀ ਕੰਮ ਕਰੇਗਾ ।

*** ਅਭਿਉਦੇ ਨਾਲ ਸੰਬੰਧਿਤ । ਹਰ ਹਾਲਤ ਵਿਚ ਵਸਤੂ ਤੋਂ ਪਤਾ ਲੱਗ ਜਾਏਗਾ ਕਿ ਕਿਹੜੇ ਧਰਮ ਦੀ ਗੱਲ ਹੈ ।

ਇਸ ਦੀ ਭਿਆਨਕ ਗਲਤਫਹਿਮੀ ਤੋਂ ਇਸ ਉਤੇ ਹਮਲਾ ਕਰਦੇ ਹਨ, ਇਸ ਤਰ੍ਹਾਂ ਆਪਣੇ ਆਪ ਨੂੰ ਤਬਾਹ ਕਰ ਲੈਂਦੇ ਹਨ, ਅਤੇ ਸਿਰ ਪਰਨੇ ਅਵੀਚੀ (ਸਭ ਤੋਂ ਭਿਆਨਕ ਨਰਕ) ਵਿਚ ਜਾ ਡਿੱਗਦੇ ਹਨ ।

5. ਇਸ ਲਈ, ਆਪਣੇ ਸਾਰੇ ਉਦੇਸ਼ਾਂ ਦੀ ਪੂਰਤੀ ਲਈ, ਇਸ ਉਤੇ ਅਤੇ ਨਾਸਤੀਵਾਦੀ ਦ੍ਰਿਸ਼ਟੀ ਉਤੇ ਹਮਲਾ ਕਰਨਾ ਛੱਡ ਦਿਓ ਅਤੇ ਸਹੀ ਗਿਆਨ ਦੇ ਜਗਿਆਸੂ ਬਣੋ । (II. 4-5, 19-20, 23)
6. ਇਹ ਦੇਖ ਕੇ ਕਿ ਹਰ ਚੀਜ਼ ਕਿਸੇ ਅਸਲ ਸਾਰ-ਤੱਤ ਤੋਂ ਸੱਖਣੀ ਹੈ, (ਨੈਸਣੈਭਾਵ) ਸੁਖ ਪ੍ਰਾਪਤੀ ਦੀ ਲਾਲਸਾ ਅਤੇ ਅਸੁਖ ਤੋਂ ਛੁਟਕਾਰਾ ਪਾਉਣ ਦੀ ਲਾਲਸਾ ਮਿਟ ਜਾਏਗੀ । ਜਿਹੜੇ ਇਸ ਤਰ੍ਹਾਂ ਦੇਖਦੇ ਹਨ, ਉਹ ਮੁਕਤੀ ਪਾ ਲੈਂਦੇ ਹਨ ।
7. ਜੇ ਇਹ ਪੁੱਛਿਆ ਜਾਏ, ਇਸ ਤਰ੍ਹਾਂ ਕੌਣ ਦੇਖਦਾ ਹੈ ? ਆਮ ਵਰਤਾਓ ਅਨੁਸਾਰ ਜਵਾਬ ਦਿਤਾ ਜਾਂਦਾ ਹੈ, ਕਿ ਇਹ ਚਿੱਤ ਹੈ । ਪਰ ਮਾਨਸਿਕ ਅਵਸਥਾਵਾਂ ਤੋਂ ਬਗ਼ੈਰ ਕੋਈ ਚਿੱਤ ਨਹੀਂ, ਨਾ ਹੀ ਇਹਨਾਂ ਦੇ ਨਾਲ ਇਸ ਦੀ ਸਹਿਹੋਂਦ ਹੈ, ਕਿਉਂਕਿ ਇਸ ਹਾਲਤ ਵਿਚ ਇਹ ਫਾਲਤੂ ਹੋ ਜਾਏਗਾ ।
8. ਜਿਹੜਾ ਇਸ ਪ੍ਰਕਾਰ ਸੰਸਾਰ ਨੂੰ ਅਰਥਹੀਨ ਤੇ ਮਿਥਿਆ ਸਮਝਦਾ ਹੈ, ਕਿਉਂਕਿ ਇਹ ਹੈ ਹੀ ਇਹੋ ਕੁਝ, ਉਹ ਕਿਸੇ ਸਥਿਰੀਕਰਨ (ਨਿਰਸਪਦ) ਤੋਂ ਬਗ਼ੈਰ ਹੈ । ਆਪਣੇ ਆਪ ਨੂੰ ਸਥਿਰ ਕਰਨ ਲਈ ਕੁਝ ਨਾ ਹੋਣ ਕਾਰਨ, ਉਹਦੀ ਬੰਦ ਖਲਾਸ ਹੋ ਗਈ ਹੈ (ਨਿਰਵਤੀ, ਇਹ ਵੀ ਬਲਦੀ, ਬੁਝਦੀ ਤੇ ਮਿਟਦੀ ਹੈ) ਜਿਵੇਂ ਅਗਨੀ ਜਦੋਂ ਇਸ ਨੂੰ ਬਲਦੇ ਰਹਿਣ ਲਈ ਬਾਲਣ ਨਹੀਂ ਮਿਲਦਾ ।
9. ਇਕ ਬੋਧਿਸਤਵ ਨੇ ਵੀ ਇਸ ਸੱਚ ਨੂੰ ਅਨੁਭਵ ਕਰ ਲਿਆ ਹੈ, ਇਸ ਲਈ ਉਸ ਦੇ ਅੰਦਰ ਪੂਰਨ ਚਾਨਣ ਦੀ ਗਰੰਟੀ ਹੈ । ਪਰ ਨਿਰੋਲ ਕਰੁਣਾ ਸਦਕਾ, ਉਹ ਆਖ਼ਰੀ ਬੰਦ-ਖਲਾਸ ਤੱਕ ਪੁਨਰ ਜਨਮ ਲੈਂਦਾ ਰਹਿੰਦਾ ਹੈ, ਕਿਉਂਕਿ ਉਹ ਅਜਿਹਾ ਕਰਨਾ ਚੁਣ ਲੈਂਦਾ ਹੈ ।
10. ਮਹਾਯਾਨ ਵਿਚ ਤਥਾਗਤਾਂ ਨੇ ਬੋਧਿਸਤਵ ਸੰਭਾਗ* ਦੀ ਪ੍ਰਕਿਰਤੀ-ਪ੍ਰੀਭਾਸ਼ਤ ਕੀਤੀ ਹੈ । ਪਰ ਮੂਰਖ ਤੇ ਦੋਖੀ ਇਸ ਦੀ ਦੁਰਵਰਤੋਂ ਕਰਦੇ ਹਨ ।
11. ਅਕਾਸ਼ (ਖਾਮ) ਵਾਂਗ ਬੁੱਧ ਦੇ ਕਲਪਨਾ ਅਤੀਤ ਗੁਣ ਹਨ । ਇਸ ਲਈ ਮਹਾਯਾਨ ਵਿਚ ਉਸ ਦਾ ਇਸੇ ਰੂਪ ਵਿਚ ਵਰਨਣ ਕੀਤਾ ਗਿਆ ਹੈ । ਇਸਨੂੰ— ਸ੍ਰੀ ਹਜ਼ੂਰ ਸਵੀਕਾਰ ਹੋਣ ਦਿਓ ।
12. ਮਹਾਯਾਨ ਵਿਚ ਹਰ ਗੁਣ ਹੈ; ਦੂਜਿਆਂ ਦੀ ਨਿਰਪੇਖ ਭਲਾਈ ਹੀ ਇਕੱਲੀ ਇਸ ਨੂੰ ਪਿਆਰੀ ਹੈ । ਕਿਉਂਕਿ ਇਹ ਇਸ ਗੱਲ ਨੂੰ ਧਿਆਨ ਵਿਚ ਨਹੀਂ

---

* ਚੰਗਿਆਈ (ਪੁਨਯ) ਅਤੇ ਨਿਸਤਾਰਕ ਗਿਆਨ (ਜਨਨ) ਦਾ ਵਿਸਤਾਰ (ਜਾਂ ਧਨ) ।

ਰਖਦਾ ਕਿ ਬੰਦੇ ਦੇ ਆਪਣੇ ਵਾਸਤੇ ਕੀ ਭਲਾ ਹੈ। ਜਿਹੜਾ ਇਸ ਨੂੰ ਨਫ਼ਰਤ ਕਰਦਾ ਹੈ ਦੁਰਕਾਰਿਆ ਜਾਂਦਾ ਹੈ।

13. ਵਿਸ਼ਵਾਸ ਵਾਲਾ ਮਨੁੱਖ ਵੀ ਇਸ ਨੂੰ ਤਿੱਖੀ ਤਰ੍ਹਾਂ ਨਾ-ਪਸੰਦ ਕਰ ਸਕਦਾ ਹੈ ਜੇ ਉਹ ਇਸ ਨੂੰ ਗ਼ਲਤ ਸਮਝ ਲਵੇ; ਕੋਈ ਦੂਸਰਾ ਕ੍ਰੋਧ ਕਾਰਨ ਇਸ ਨੂੰ ਨਫ਼ਰਤ ਕਰ ਸਕਦਾ ਹੈ। ਪਹਿਲਾਂ ਵੀ ਇਹ ਕਿਹਾ ਗਿਆ ਹੈ, ਦੁਰਕਾਰਿਆ ਜਾਏਗਾ; ਨਫ਼ਰਤ ਕਰਨ ਵਾਲੇ ਮਨੁੱਖ ਬਾਰੇ ਕੁਝ ਕਹਿਣ ਦੀ ਲੋੜ ਹੈ ?

14. ਮਹਾਯਾਨ ਵਿਚ ਹਰ ਚੀਜ਼ ਕਰੁਣਾ ਤੋਂ ਸ਼ੁਰੂ ਹੁੰਦੀ ਹੈ ਅਤੇ ਨਿਸਤਾਰਕ ਗਿਆਨ ਦੁਆਰਾ ਸ਼ੁਧ ਹੁੰਦੀ ਹੈ। ਕੌਣ ਹੋਸ਼ ਵਾਲਾ ਇਸ ਦੀ ਦੁਰਵਰਤੋਂ ਕਰੇਗਾ ?

15. ਮਹਾਯਾਨ ਦੀ ਉਦਾਰ ਸਹਾਇਤਾ ਅਤੇ ਇਸ ਦੀ ਸਿਖਿਆ ਦੇ ਪਾਲਣ ਦੁਆਰਾ, ਸਰਵੋਚ ਚਾਨਣ ਪ੍ਰਾਪਤ ਹੁੰਦਾ ਹੈ, ਅਤੇ ਉਸ ਤੋਂ ਪਹਿਲਾਂ ਸਾਰੇ ਸੁਖ।

16. ਜੋ ਕੁਝ ਭਵਿੱਖ ਵਿਚ ਲਾਭਕਾਰੀ ਹੈ ਉਹ ਜੇ ਵਰਤਮਾਨ ਵਿਚ ਦੁੱਖਦਾਈ ਵੀ ਹੋਵੇ ਤਾਂ ਵੀ ਕਰਨਾ ਚਾਹੀਦਾ ਹੈ। ਜੇ ਇਹ ਗੱਲ ਹੈ, ਤਾਂ ਉਹ ਕੁਝ ਕਰਨਾ ਹੋਰ ਵੀ ਕਿੰਨਾ ਜ਼ਰੂਰੀ ਹੈ ਜੋ ਬੰਦੇ ਦੀ ਆਪਣੀ ਤੇ ਦੂਜਿਆਂ ਦੀ ਹੁਣ ਅਤੇ ਭਵਿੱਖ ਵਿਚ ਵੀ ਖ਼ੁਸ਼ੀ ਤੇ ਭਲਾਈ ਵਾਸਤੇ ਸਹਾਇਕ ਹੈ ? ਅਜਿਹਾ ਹੈ ਸਦੀਵੀ ਧਰਮ।

17. (ੳ) ਪਰਉਪਕਾਰ (ਦਾਨ) ਅਤੇ ਸਦਾਚਾਰ (ਸ਼ੀਲ) ਨਾਲ ਦੂਜਿਆਂ ਦਾ ਭਲਾ ਹੁੰਦਾ ਹੈ। (ਅ) ਸਹਿਣਸ਼ੀਲਤਾ (ਕਸ਼ਾਂਤੀ) ਅਤੇ ਸ਼ਕਤੀ (ਵੀਰਯ) ਨਾਲ ਬੰਦੇ ਦਾ ਆਪਣਾ ਭਲਾ ਹੁੰਦਾ ਹੈ; ਅਤੇ (ੲ) ਮਨਨ (ਧਿਆਨ) ਅਤੇ ਅੰਤਰ ਦ੍ਰਿਸ਼ਟੀ (ਪ੍ਰਗਿਆ) ਨਾਲ ਮੁਕਤੀ (ਮੋਕਸ਼) ਮਿਲਦੀ ਹੈ। ਇਹ ਮਹਾਯਾਨ ਦੀ ਵਸਤੂ ਦਾ ਸੰਖੇਪ ਦਾ ਸਾਰ ਹੈ।

18. ਧਰਮ ਖ਼ਾਸ ਕਰਕੇ ਗ੍ਰਹਿਸਥੀ ਵਾਸਤੇ ਇਹ ਕਿਹਾ ਗਿਆ ਹੈ—ਪਰਉਪਕਾਰ ਸਦਾਚਾਰ, ਸਬਰ-ਸਹਿਣਸ਼ੀਲਤਾ ਅਤੇ ਸਚਾਈ; ਇਸ ਦਾ ਸਾਰ-ਤੱਤ ਹੈ ਦਇਆ* (ਕ੍ਰਿਪਾਗਰਭਾਹ)। ਇਸ ਨੂੰ ਦ੍ਰਿੜ੍ਹਤਾ ਨਾਲ ਅਪਣਾਇਆ ਜਾਏ।

(IV. 63-7, 84, 70-1, 78,98,74,81,99)

## III

1. ਹੇ ਰਾਜਨ, ਜਿਹੜਾ ਵਿਅਕਤੀ ਕੇਵਲ ਅਜਿਹੇ ਕਰਮ ਕਰਦਾ ਹੈ ਜਿਹੜੇ ਧਰਮ ਤੋਂ ਪ੍ਰੇਰਤ ਹਨ, ਇਸ ਉਤੇ ਆਧਾਰਿਤ ਹਨ, ਇਸ ਵਿਚ ਸਿਖਰ ਨੂੰ ਪਹੁੰਚਦੇ ਹਨ, ਨਾ ਇਸ ਸੰਸਾਰ ਵਿਚ ਦੁੱਖ ਭੋਗੇਗਾ ਨਾ ਅਗਲੇ ਸੰਸਾਰ ਵਿਚ।

* ਉਹਨਾਂ ਲਈ ਜੋ ਦੁੱਖ ਭੋਗਦੇ ਹਨ, ਅਤੇ ਦੁੱਖ ਸਰਬ-ਵਿਆਪਕ ਹੈ।

2. ਧਰਮ ਤੋਂ ਪ੍ਰਸਿੱਧੀ, ਸੁਖ ਅਤੇ ਹੁਣ ਮੌਤ ਸਮੇਂ ਨਿਰਭੈਤਾ ਅਤੇ ਅਗਲੇ ਜਹਾਨ ਵਿਚ ਮਹਾਨ ਸੁਖ ਪ੍ਰਾਪਤ ਹੁੰਦਾ ਹੈ। ਇਸ ਲਈ ਸਦਾ ਇਸ ਨੂੰ ਅਰਪਤ ਰਹੋ।
3. ਕੇਵਲ ਧਰਮ ਹੀ ਸਰਵੋਚ ਨੀਤੀ ਹੈ, ਕਿਉਂਕਿ ਧਰਮ ਦੁਆਰਾ ਲੋਕ ਖ਼ੁਸ਼ ਹੁੰਦੇ ਹਨ, ਅਤੇ ਜਦੋਂ ਲੋਕ ਖ਼ੁਸ਼ ਹੁੰਦੇ ਹਨ ਤਾਂ ਰਾਜਾ ਨਾਲ ਇਸ ਸੰਸਾਰ ਵਿਚ ਜਾਂ ਅਗਲੇ ਸੰਸਾਰ ਵਿਚ ਧੋਖਾ ਨਹੀਂ ਹੁੰਦਾ।
4. ਅਧਰਮ (ਧਰਮ-ਵਿਰੋਧੀ) ਉਤੇ ਆਧਾਰਿਤ ਨੀਤੀ ਲੋਕਾਂ ਨੂੰ ਬੇਜ਼ਾਰ ਕਰਦੀ ਹੈ, ਅਤੇ ਲੋਕਾਂ ਨੂੰ ਬੇਜ਼ਾਰ ਕਰਕੇ ਰਾਜਾ ਇਥੇ ਜਾਂ ਅਗਲੇ ਜਹਾਨ ਵਿਚ ਪ੍ਰਸੰਨ ਨਹੀਂ ਹੋ ਸਕਦਾ।
5, ਇਹ ਕਿਸ ਤਰ੍ਹਾਂ ਹੋਇਆ ਕਿ ਕੁਝ ਖੋਟੀ ਪ੍ਰਵਿਰਤੀ ਵਾਲੇ ਬੰਦਿਆਂ ਨੇ ਬਦਨਸੀਬੀ ਦੇ ਗਿਆਨ ਨੂੰ (ਅਨਰਥਵਿਦਿਆ, ਅਕਲਿਆਣ ਦਾ ਵਿਗਿਆਨ), ਜੋ ਅਤਿ ਦਾ ਘਾਤਕ, ਧੋਖਾ ਦੇਣ ਵਾਲਾ, ਕਠਨ ਤੇ ਬਦਨਸੀਬੀ ਵਾਲਾ ਹੈ, ਰਾਜ ਪ੍ਰਬੰਧ ਦਾ ਵਿਗਿਆਨ (ਅਰਥਵਿਦਿਆ=ਕਲਿਆਣ ਦਾ ਵਿਗਿਆਨ) ਕਹਿ ਕੇ ਵਡਿਆਇਆ ਹੈ ?
6. ਜਿਹੜਾ ਆਦਮੀ ਆਦਤਨ ਅਤੇ ਅਸੂਲੀ ਆਧਾਰ ਉਤੇ ਦੂਜਿਆਂ ਨੂੰ ਧੋਖਾ ਦੇਂਦਾ ਹੈ ਉਹ ਸੱਚਮੁਚ ਹੀ ਨੀਤੀ ਕਿਵੇਂ ਘੜ ਤੇ ਲਾਗੂ ਕਰ ਸਕਦਾ ਹੈ ? ਅਜਿਹਾ ਆਦਮੀ ਹਜ਼ਾਰਾਂ ਜਨਮ ਕੇਵਲ ਆਪਣੇ ਆਪ ਨੂੰ ਹੀ ਧੋਖਾ ਦੇਂਦਾ ਹੈ।
7. ਜੇ ਤੁਸੀਂ ਆਪਣੇ ਦੁਸ਼ਮਣ ਨੂੰ ਨਾਖ਼ੁਸ਼ ਕਰਨਾ ਚਾਹੁੰਦੇ ਹੋ, ਤਾਂ ਆਪਣੇ ਸਾਰੇ ਐਬ ਤੇ ਔਗੁਣ ਤਿਆਗ ਦਿਓ ਅਤੇ ਆਪਣੇ ਅੰਦਰ ਸ਼ੁਭ ਗੁਣ ਪੈਦਾ ਕਰੋ ਤੇ ਚੰਗਿਆਈ ਗ੍ਰਹਿਣ ਕਰੋ। ਇਸ ਦੇ ਫਲਸਰੂਪ ਤੁਹਾਡਾ ਆਪਣਾ ਕਲਿਆਣ ਹੋਵੇਗਾ ਅਤੇ ਤੁਹਾਡਾ ਦੁਸ਼ਮਣ ਨਾ-ਖ਼ੁਸ਼।
8. ਪਰਉਪਕਾਰ ਕਰੋ, ਦੂਜਿਆਂ ਨਾਲ ਮਿੱਠਾ ਬੋਲੋ ਅਤੇ ਚੰਗਾ ਵਿਹਾਰ ਕਰੋ, ਅਤੇ ਇਸ ਤਰ੍ਹਾਂ ਕਰਕੇ ਤੁਸੀਂ ਸੰਸਾਰ ਦੀ ਵੀ ਸੇਵਾ ਕਰੋਗੇ ਅਤੇ ਧਰਮ ਦੀ ਵੀ (ਲੋਕ ਅਤੇ ਧਰਮ-ਸੰਗ੍ਰਹਿ)।
9. ਜਿਸ ਤਰ੍ਹਾਂ ਹਾਕਮਾਂ ਵਲੋਂ ਸੱਚ ਉਹਨਾਂ ਵਿਚ ਜਨਤਕ ਵਿਸ਼ਵਾਸ ਪੈਦਾ ਕਰਦਾ ਹੈ, ਉਸੇ ਹੀ ਤਰ੍ਹਾਂ ਉਹਨਾਂ ਵਲੋਂ ਅਸੱਚ ਨਾਲ ਇਸ ਨੂੰ ਹਾਨੀ ਪੁਜੇਗੀ।
10. ਅਸਲ ਵਿਚ, ਸੱਚ ਸਿਰਫ਼ ਉਹ ਨਹੀਂ ਜੋ ਇਕਸਾਰ ਅਤੇ ਅਖੰਡਤ ਹੈ, ਜਾਂ ਜੋ ਨੇਕ ਇਰਾਦਿਆਂ ਵਿਚੋਂ ਜਨਮ ਲੈਂਦਾ ਹੈ, ਸਗੋਂ ਉਹ ਹੈ ਜੋ ਦੂਜਿਆਂ ਲਈ ਉਕਾ ਹੀ ਚੰਗਾ ਹੈ (ਪ੍ਰੈਕਾਂਤਾਹਤਮ ਸਤਯਮ) ਜੋ ਇਸ ਤਰ੍ਹਾਂ ਨਹੀਂ ਉਹ ਆਸੱਚ ਹੈ, ਕਿਉਂਕਿ ਇਹ ਦੂਜਿਆਂ ਵਾਸਤੇ ਚੰਗਾ ਨਹੀਂ।
11. ਰਾਜਿਆਂ ਵਲੋਂ ਉਦਾਰਤਾ ਦਾ ਇਕੋ ਹੀ ਸਿਆਣਾ ਕਦਮ ਉਹਨਾਂ ਦੇ ਔਗੁਣ ਕੱਜ ਲੈਂਦਾ ਹੈ, ਜਦ ਕਿ ਉਹਨਾਂ ਦਾ ਇਕੋ ਹੀ ਸੂਮਪੁਣਾ ਉਹਨਾਂ ਦੇ ਸਾਰੇ ਗੁਣ ਬਰਬਾਦ ਕਰ ਦੇਂਦਾ ਹੈ।

12. ਆਤਮ-ਸੰਜਮ ਤੋਂ ਮਨੋਰਥ ਦੀ ਗੰਭੀਰਤਾ ਪੈਦਾ ਹੁੰਦੀ ਹੈ, ਅਤੇ ਇਸ ਤੋਂ ਅਗੋਂ ਗੌਰਵ, ਅਤੇ ਇਸ ਤੋਂ ਅਧਿਕਾਰ। ਇਸ ਲਈ ਆਤਮ-ਸੰਜਮ ਪੈਦਾ ਕਰੋ।
13. ਜਿਹੜਾ ਰਾਜਾ ਬੁਧੀਮਾਨ ਹੁੰਦਾ ਹੈ ਉਹ ਦ੍ਰਿੜ੍ਹ, ਦੂਜਿਆਂ ਤੋਂ ਸੁਤੰਤਰ ਅਤੇ ਸਾਬਤ ਕਦਮ ਬਣ ਜਾਂਦਾ ਹੈ, ਅਤੇ ਦੂਜਿਆਂ ਤੋਂ ਧੋਖਾ ਨਹੀਂ ਖਾ ਸਕਦਾ। ਇਸ ਲਈ, ਬੁਧੀਮਾਨ ਬਣਨ ਦੀ ਕੋਸ਼ਿਸ਼ ਕਰੋ।
14. ਆਪਣੀ ਚੌਹਰੀ ਬਖ਼ਸ਼ਿਸ਼ ਨਾਲ ਧਰਮ ਵਾਂਗ, ਨਿਮਨ ਲਿਖਤ ਚਾਰ ਦਾ ਵਿਰੋਸਾਇਆ ਹਾਕਮ ਦੇਵਤਿਆਂ ਤੇ ਮਨੁੱਖਾਂ ਦੁਆਰਾ ਸਲਾਹਿਆ ਜਾਏਗਾ: ਸੱਚ, ਉਦਾਰਤਾ, ਆਤਮ-ਸੰਜਮ ਅਤੇ ਬੁਧੀਮਾਨਤਾ।
15. ਜੇ ਇਕ ਰਾਜਾ ਹਮੇਸ਼ਾਂ ਐਸੇ ਸਲਾਹਕਾਰਾਂ ਵਿਚ ਬੈਠਦਾ ਹੈ, ਜਿਹੜੇ ਘੱਟ ਬੋਲਦੇ ਹਨ, ਗੱਲ ਨੂੰ ਮਿਰਚ ਮਸਾਲਾ ਨਹੀਂ ਲਾਉਂਦੇ ਅਤੇ ਅੰਤਰ-ਦ੍ਰਿਸ਼ਟੀ (ਪ੍ਰਗਿਆ) ਤੇ ਕਰੁਣਾ ਦੁਆਰਾ ਸ਼ੁਧ ਹੋ ਗਏ ਹਨ, ਅੰਤਰ-ਦ੍ਰਿਸ਼ਟੀ ਅਤੇ ਧਰਮ ਦਾ ਵਾਧਾ ਹੋਵੇਗਾ।
16. ਲਾਹੇਵੰਦੀ ਸਲਾਹ ਦੇਣ ਵਾਲੇ ਥੋੜ੍ਹੇ ਹਨ, ਇਸ ਨੂੰ ਸੁਣਨ ਵਾਲੇ ਉਸ ਤੋਂ ਵੀ ਥੋੜ੍ਹੇ ਹਨ ਅਤੇ ਜੋ ਲਾਹੇਵੰਦੀ ਗੱਲ ਹੈ ਉਸ ਉਤੇ ਤੁਰਤ ਅਮਲ ਕਰਨ ਵਾਲੇ ਹੋਰ ਵੀ ਥੋੜ੍ਹੇ ਹਨ।
17. ਇਸ ਲਈ, ਇਹ ਜਾਣ ਕੇ ਕਿ ਲਾਹੇਵੰਦ ਕੀ ਹੈ ਤੁਰਤ ਕਰੋ, ਭਾਵੇਂ ਇਸ ਨੂੰ ਤੁਸੀਂ ਪਸੰਦ ਨਾ ਵੀ ਕਰਦੇ ਹੋਵੋ। ਜਾਣਕਾਰ ਆਦਮੀ ਆਪਣੀ ਸਿਹਤ ਲਈ ਦਵਾਈ ਪੀ ਲਵੇਗਾ ਭਾਵੇਂ ਉਹ ਕਿੰਨੀ ਵੀ ਕੌੜੀ ਹੋਵੇ।
18. ਜੀਵਨ, ਸਵਾਸਥ ਅਤੇ ਬਾਦਸ਼ਾਹੀ ਦੀ ਅਸਦੀਵਤਾ ਦੇ ਨਿਰੰਤਰ ਵਿਚਾਰ ਤੋਂ ਪ੍ਰੇਰਤ, ਤੁਸੀਂ ਇਕ ਆਸਰੇ ਵਜੋਂ ਧਰਮ ਦਾ ਸਹਾਰਾ ਲਵੋਗੇ। (II. 26-43)
19. ਜੇ ਤੁਹਾਡੀ ਹਕੂਮਤ ਪ੍ਰਸਿੱਧੀ ਜਾਂ ਮੌਜ ਮੇਲੇ ਦੀ ਖ਼ਾਤਰ ਨਹੀਂ, ਸਗੋਂ ਧਰਮ ਦੀ ਖ਼ਾਤਰ ਹੈ, ਤਾਂ ਇਹ ਨਿਸਚੇ ਹੀ ਫਲਦਾਇਕ ਤੇ ਭਾਗਸ਼ੀਲ ਹੈ; ਪਰ ਜੇ ਇਸ ਦੇ ਉਲਟ ਹੈ ਤਾਂ ਦੁਰਭਾਗ ਦੀ ਗੱਲ ਹੈ।
20. ਹੇ ਰਾਜਨ, ਇਸ ਸੰਸਾਰ ਵਿਚ ਆਮ ਕਰਕੇ ਵਸਤਾਂ ਪ੍ਰਸਪਰ ਵਿਰੋਧੀ ਹਨ (ਉਹ ਇਕ ਦੂਜੀ ਨੂੰ ਭੱਖਦੀਆਂ ਹਨ)। ਤਾਂ ਵੀ ਸੁਣ, ਰਾਜ ਤੇ ਧਰਮ ਦੀ ਇਕਸੁਰਤਾ ਕਿਵੇਂ ਹੋ ਸਕਦੀ ਹੈ।
21. ਜਿਹੜੇ ਬੰਦੇ ਰੋਜ਼ ਤੁਹਾਡੇ ਕਾਰ ਵਿਹਾਰ ਦਾ ਧਿਆਨ ਰਖਦੇ ਹਨ, ਉਹ ਬੜੇ ਧਿਆਨ ਨਾਲ ਚੁਣੇ ਵਿਅਕਤੀ ਹੋਣੇ ਚਾਹੀਦੇ ਹਨ, ਸਿਆਣਪ ਵਿਚ ਗੁੜ੍ਹੇ ਹੋਏ, ਚੰਗੇ ਘਰਾਣਿਆਂ ਦੇ ਜੰਮਪਲ, ਅਤੇ ਜਿਹੜੇ ਕਾਨੂੰਨ ਦੇ ਮਾਹਰ ਹੋਣ ਅਤੇ ਪਾਪ ਕਰਨ ਤੋਂ ਡਰਦੇ ਹੋਣ।
22. ਜੇ ਉਹ ਜਾਇਜ਼ ਤੌਰ ਤੇ ਗੁਨਾਹੀਆਂ ਨੂੰ ਦੰਡ, ਜੇਲ੍ਹ ਦੀ ਸਜ਼ਾ ਅਤੇ ਤਾੜਨਾ ਕਰਨ ਦਾ ਆਦੇਸ਼ ਵੀ ਦੇਂਦੇ ਹਨ ਤਾਂ ਉਹ ਹਮੇਸ਼ਾਂ ਹੀ ਕਰੁਣਾ ਸਦਕਾ ਉਹਨਾਂ

ਪ੍ਰਤਿ ਦਇਆਵਾਨ ਵੀ ਹੁੰਦੇ ਹਨ ।

23. ਸਿਰਫ਼ ਸਾਰਿਆਂ ਦੀ ਭਲਾਈ ਖ਼ਾਤਰ, ਕਰੁਣਾ ਦੁਆਰਾ ਸਦਾ ਹੀ ਤੁਹਾਨੂੰ ਭੈੜੇ ਤੋਂ ਭੈੜੇ ਗੁਨਾਹੀਆਂ ਦੀ ਇੱਛਾ ਸ਼ਕਤੀ ਨੂੰ ਅਧੀਨ ਕਰਨਾ ਚਾਹੀਦਾ ਹੈ ।

24. ਹਿੰਸਕ ਤੇ ਜ਼ਾਲਮ ਬੰਦਿਆਂ ਅਤੇ ਭੈੜੇ ਤੋਂ ਭੈੜੇ ਪਾਪੀਆਂ ਉਤੇ ਖ਼ਾਸ ਤੌਰ ਤੇ ਤਰਸ ਕਰਨਾ ਚਾਹੀਦਾ ਹੈ । ਇਹ ਚੰਦਰੇ ਲੋਕ ਜਿਹੜੇ ਆਪਣੀ ਬਰਬਾਦੀ ਲਈ ਆਪ ਜ਼ਿੰਮੇਵਾਰ ਹਨ ਸੱਚਮੁਚ ਹੀ ਮਹਾਨ ਆਤਮਾਵਾਂ ਦੇ ਤਰਸ ਦੇ ਭਾਗੀ ਹਨ ।

25. ਹਰ ਰੋਜ਼ ਜਾਂ ਘੱਟੋ ਘੱਟ ਪੰਜਾਂ ਦਿਨਾਂ ਵਿਚ ਇਕ ਵਾਰ ਐਸੇ ਕੈਦੀਆਂ ਨੂੰ ਰਿਹਾਅ ਕਰ ਦਿਓ ਜਿਹੜੇ ਦੁਰਬਲ ਹੋ ਗਏ ਹਨ; ਦੂਜਿਆਂ ਨੂੰ ਵੀ ਜਿਵੇਂ ਤੇ ਜਦੋਂ ਉਹ ਹੱਕਦਾਰ ਹੋਣ ਆਜ਼ਾਦ ਕਰੋ; ਪਰ ਕਿਸੇ ਨੂੰ ਵੀ ਉਮਰ ਭਰ ਦੀ ਕੈਦ ਵਿਚ ਨਾ ਪਾਓ ।

26. ਜੇ ਤੁਹਾਨੂੰ ਕੁਝ ਲੋਕਾਂ ਨੂੰ ਆਜ਼ਾਦ ਕਰਨ ਦਾ ਖ਼ਿਆਲ ਨਹੀਂ ਆਉਂਦਾ, ਤਾਂ ਇਸ ਦਾ ਮਤਲਬ ਹੈ ਤੁਸੀਂ ਉਹਨਾਂ ਵਲ ਦੁਰਭਾਵਨਾ ਰਖਦੇ ਹੋ । ਅਜਿਹੀ ਦੁਰਭਾਵਨਾ ਤੋਂ ਗੁਨਾਹ ਦਾ ਲਗਾਤਾਰ ਵਾਧਾ ਹੁੰਦਾ ਜਾਂਦਾ ਹੈ ।

27. ਕੈਦੀਆਂ ਨੂੰ ਜਿੰਨਾ ਚਿਰ ਰਿਹਾਈ ਨਹੀਂ ਮਿਲਦੀ, ਉਹਨਾਂ ਨੂੰ ਸੁਖੀ ਕੈਦੀ ਜੀਵਨ ਜਿਊਣ ਦਿਓ, ਉਹਨਾਂ ਨੂੰ ਖਾਣ ਪੀਣ ਤੇ ਪਹਿਨਣ ਨੂੰ ਚੰਗਾ ਦਿਓ ਅਤੇ ਨਹਾਉਣ ਧੋਣ ਦੀਆਂ, ਹਜਾਮਤ ਕਰਨ ਦੀਆਂ ਅਤੇ ਡਾਕਟਰੀ ਇਲਾਜ ਦੀਆਂ ਸਹੂਲਤਾਂ ਦਿਓ ।

28. ਜਿਸ ਤਰ੍ਹਾਂ ਨਾਲਾਇਕ ਪੁੱਤਰਾਂ ਨਾਲ ਕਰੀਦਾ ਹੈ, ਦੰਡ ਕਰੁਣਾ ਅਤੇ ਦੋਸ਼ੀਆਂ ਨੂੰ ਸੁਧਾਰਨ ਦੇ ਆਸ਼ੇ ਨਾਲ ਦੇਣਾ ਚਾਹੀਦਾ ਹੈ, ਅਤੇ ਨਫ਼ਰਤ ਨਾਲ ਜਾਂ ਉਹਨਾਂ ਕੋਲੋਂ ਮੁਛਣ ਦੀ ਇੱਛਾ ਨਾਲ ਨਹੀਂ ।

29. ਬਹੁਤ ਖ਼ਤਰਨਾਕ ਕਿਸਮ ਦੇ ਮੁਜਰਮਾਂ ਤੇ ਕਾਤਲਾਂ ਦੇ ਮਾਮਲੇ ਵਿਚ ਵੀ, ਉਹਨਾਂ ਦੇ ਮਾਮਲਿਆਂ ਦੀ ਚੰਗੀ ਤਰ੍ਹਾਂ ਜਾਂਚ ਪੜਤਾਲ ਕਰਾਉਣ ਤੇ ਇਸ ਉਤੇ ਵਿਚਾਰ ਕਰਨ ਮਗਰੋਂ, ਉਹਨਾਂ ਨੂੰ ਆਪਣੇ ਇਲਾਕੇ ਵਿਚੋਂ ਬਾਹਰ ਕੱਢ ਦਿਓ, ਤੇ ਉਹਨਾਂ ਨੂੰ ਨਾ ਕੋਈ ਸੱਟ-ਫੇਟ ਲਾਓ ਨਾ ਹੀ ਜਾਨੋਂ ਮਾਰੋ ।

30. ਆਪਣੇ ਜਾਸੂਸਾਂ ਦੀਆਂ ਅੱਖਾਂ ਰਾਹੀਂ, ਤੁਹਾਡੀ ਬਾਦਸ਼ਾਹੀ ਵਿਚ ਜੋ ਕੁਝ ਹੁੰਦਾ ਹੈ ਉਸ ਨੂੰ ਆਪ ਵੇਖੋ । ਹਮੇਸ਼ਾਂ ਚੁਕੰਨੇ ਰਹਿ ਕੇ ਅਤੇ ਸੋਚ-ਵਿਚਾਰ ਕੇ, ਜੋ ਜਾਇਜ਼ ਹੋਵੇ ਕਰੋ ।

31. ਹਮੇਸ਼ਾਂ ਗੁਣਵਾਨਾਂ ਦਾ ਖੁਲ੍ਹੇ ਦਿਲ ਨਾਲ ਉਹਨਾਂ ਨੂੰ ਸੁਗਾਤਾਂ ਦੇ ਕੇ, ਆਦਰ ਦੇ ਕੇ ਅਤੇ ਸਹਾਇਤਾ ਦੇ ਕੇ ਸਨਮਾਨ ਕਰੋ, ਅਤੇ ਬਾਕੀਆਂ ਨੂੰ ਵੀ ਉਹ ਕੁਝ ਦਿਓ ਜਿਸ ਦੇ ਉਹ ਦਸਤੂਰ ਅਨੁਸਾਰ ਹੱਕਦਾਰ ਹਨ ।

32. ਅੰਨਿਆਂ, ਰੋਗੀਆਂ, ਲੂਲਿਆਂ, ਦੁੱਖੀਆਂ, ਬੇਸਹਾਰਿਆਂ ਅਤੇ ਲੋੜਵੰਦਾਂ ਨੂੰ ਸਮਾਨ ਰੂਪ ਵਿਚ (ਦੂਜਿਆਂ ਵਾਂਗ ਹੀ) ਅਤੇ ਮੁਫ਼ਤ ਖਾਣ ਪੀਣ ਨੂੰ ਦਿਓ ।

33. ਇਕ ਉਦਾਰ ਤੇ ਸਤਿਵਾਦੀ ਰਾਜਾ ਜਿਹੜਾ ਹਮੇਸ਼ਾਂ ਤੇਜਸਵੀ ਤੇ ਪ੍ਰਤਾਪੀ ਹੁੰਦਾ ਹੈ ਆਪਣੇ ਲੋਕਾਂ ਦਾ ਪਿਆਰਾ ਬਣ ਜਾਂਦਾ ਹੈ ਜਿਸ ਤਰ੍ਹਾਂ ਇਲਾਇਚੀ ਅਤੇ ਪੁਦੀਨੇ ਦੇ ਰਸ ਨਾਲ ਮਿਸ਼ਠਾਨ ਸੁਆਦੀ ਹੋ ਜਾਂਦਾ ਹੈ ।

34. ਜੇ ਤੁਸੀਂ ਇਸ ਨੀਤੀ ਉਤੇ ਚਲੋਗੇ, ਤਾਂ ਇਹ ਮਤਸਨਿਆਇ ਨ਼ਹੀਂ ਹੋਵੇਗਾ ਸਗੋਂ ਇਸ ਦੇ ਉਲਟ ਇਨਸਾਫ਼ ਦਾ ਰਾਜ ਹੋਵੇਗਾ । ਇਸ ਪ੍ਰਕਾਰ ਰਾਜ ਵਿਚ ਕੋਈ ਬੇਇਨਸਾਫ਼ੀ ਜਾਂ ਅਨਿਆਇਪੂਰਨਤਾ ਨਹੀਂ, ਸਗੋਂ ਕੇਵਲ ਧਰਮ ਹੋਵੇਗਾ ।

35. ਪਰ ਜੇ ਤੁਸੀਂ ਦੇਖਦੇ ਹੋ ਕਿ ਸੰਸਾਰ ਦੀ ਪ੍ਰਤਿਕੂਲਤਾ ਕਾਰਨ, ਧਰਮ ਦੇ ਅਨੁਸਾਰ ਰਾਜ ਕਰਨਾ ਕਠਨ ਹੈ, ਤਾਂ ਇਹ ਮੁਨਾਸਿਬ ਹੋਵੇਗਾ ਕਿ ਤੁਹਾਨੂੰ ਇਕ ਵੱਖਰੀ ਸੇਧ ਵਿਚ—ਧਰਮ ਦੇ ਗੌਰਵ—ਕੁਝ ਪ੍ਰਾਪਤ ਕਰਨ ਲਈ ਪ੍ਰੇਰਿਆ ਜਾਏ । (IV. 27-39, 20,41-2,100)

# ਮਾਧਿਅਮਿਕ ਸ਼ਾਸਤਰ

1. ਬੁੱਧਾਂ ਨੇ ਦੋ ਸੱਚਾਈਆਂ-ਸੰਸਾਰਕ ਰੂੜ੍ਹੀਗਤ ਸੱਚ ਅਤੇ ਨਿਰਪੇਖ ਸੱਚ ਦਾ ਆਸਰਾ ਲੈ ਕੇ ਧਰਮ ਦੀ ਸਿਖਿਆ ਦਿਤੀ। (24.8)
2. ਜਿਹੜੇ ਇਨ੍ਹਾਂ ਦੋ ਸੱਚਾਈਆਂ ਵਿਚਲੇ ਅੰਤਰ ਨੂੰ ਨਹੀਂ ਜਾਣਦੇ ਉਹ ਬੁੱਧਮੱਤ (ਬੁਧਸ਼ਾਸਨਾ) ਦੇ ਡੂੰਘੇ ਸੱਚ ਨੂੰ ਨਹੀਂ ਜਾਣਦੇ। (24.9)
3. ਅਨੁਭਵ-ਸਿਧ ਦਾ ਸਹਾਰਾ ਲਏ ਬਗ਼ੈਰ, ਨਿਰਪੇਖ ਦੀ ਸਿੱਖਿਆ ਨਹੀਂ ਮਿਲਦੀ। ਨਿਰਪੇਖ ਉਤੇ ਪਹੁੰਚੇ ਬਗ਼ੈਰ, ਨਿਰਵਾਣ ਪ੍ਰਾਪਤੀ ਨਹੀਂ ਹੁੰਦੀ। (24.10)
4. ਜਿੱਨਾਂ ਨੇ ਘੋਸ਼ਿਤ ਕੀਤਾ ਹੈ ਕਿ ਸ਼ੂਨਯਤਾ ਸਭ ਦ੍ਰਿਸ਼ਟੀਆਂ ਦਾ ਪ੍ਰਸਥਾਨ ਹੈ; ਜਿਹੜੇ ਇਹ ਸਮਝਦੇ ਹਨ ਕਿ ਸ਼ੂਨਯਤਾ ਖ਼ੁਦ ਇਕ ਦ੍ਰਿਸ਼ਟੀ ਹੈ, ਉਹ ਅਸੰਭਵ ਘੋਸ਼ਤ ਕੀਤੇ ਗਏ ਹਨ। (13.8)
5. ਹਮਦਰਦੀ ਸਦਕਾ (ਅਨੁਕਮਪਾ), ਗੌਤਮ ਨੇ ਸਭ ਦ੍ਰਿਸ਼ਟੀਆਂ ਨੂੰ ਤਬਾਹ ਕਰਨ ਲਈ ਸੱਚੇ ਧਰਮ ਦੀ ਸਿਖਿਆ ਦਿਤੀ। ਮੈਂ ਉਸ ਨੂੰ ਨਮਸਕਾਰ ਕਰਦਾ ਹਾਂ। (27.30)
6. ਜੇ ਦੋ ਵਸਤਾਂ ਇਕੋ ਜਿਹੀਆਂ ਜਾਂ ਇਕੋ ਦੂਜੇ ਨਾਲੋਂ ਵੱਖਰੀਆਂ ਕਰਕੇ ਗ੍ਰਹਿਣ ਨਹੀਂ ਕੀਤੀਆਂ ਜਾ ਸਕਦੀਆਂ, ਜਾਂ ਜੇ ਦੋ ਵਸਤਾਂ ਇਕੱਠਿਆਂ ਜਾਂ ਵੱਖ ਵੱਖ ਕਰਕੇ ਸਮਝਣ ਯੋਗ ਨਹੀਂ ਹਨ, ਇਹਨਾਂ ਦੋਹਾਂ ਵਿਚੋਂ ਕੋਈ ਵੀ ਯਥਾਰਥ

ਸਥਾਪਤ ਨਹੀਂ ਹੁੰਦੀ ।* (2.21 ਤੇ 21.6)

7. ਜੇ ਸੜਿਆ ਬਾਲਣ ਸਾੜਨ ਵਾਲੀ ਅੱਗ ਹੈ, ਕਾਰਨ ਤੇ ਕਰਮ ਸਮਾਨ ਰੂਪ ਹੋਣਗੇ; ਪਰ ਜੇ ਅੱਗ ਬਾਲਣ ਨਾਲੋਂ ਵੱਖਰੀ ਹੈ ਤਾਂ ਇਹ ਬਾਲਣ ਤੋਂ ਬਗ਼ੈਰ ਵੀ ਹੋਂਦ ਵਿਚ ਆਉਣੀ ਚਾਹੀਦੀ ਹੈ । (10 1)

8. ਆਤਮ ਮਾਨਸਿਕ ਅਵਸਥਾਵਾਂ ਨਹੀਂ ਜਿਹੜੀਆਂ ਉਤਪੰਨ ਹੁੰਦੀਆਂ ਤੇ ਮਿਟ ਜਾਂਦੀਆਂ ਹਨ; ਜੋ ਕੁਝ ਅਨੁਭਵ ਵਿਚ ਆਉਂਦਾ ਹੈ ਉਹ ਅਨੁਭਵ ਕਰਨ ਵਾਲਾ ਕਿਵੇਂ ਹੋ ਸਕਦਾ ਹੈ ? (27.6)

9. ਦੂਜੇ ਪਾਸੇ, ਮਾਨਸਿਕ ਅਵਸਥਾਵਾਂ ਨਾਲੋਂ ਵੱਖਰਾ ਆਤਮ ਸਥਾਪਤ ਨਹੀਂ ਹੋਇਆ, ਕਿਉਂਕਿ ਇਹ ਵੱਖਰਾ ਹੈ ਤਾਂ ਉਹਨਾਂ ਤੋਂ ਅਲਗ ਸਮਝ ਵਿਚ ਆਵੇਗਾ; ਪਰ ਇਸ ਤਰ੍ਹਾਂ ਇਹ ਸਮਝ ਵਿਚ ਆਉਂਦਾ ਨਹੀਂ । (27.7)

10. ਆਤਮ ਅਤੇ ਮਾਨਸਿਕ ਅਵਸਥਾਵਾਂ ਵਿਚਲੇ ਸਬੰਧ ਦੀ ਵਿਆਖਿਆ ਅੱਗ-ਬਾਲਣ ਦੇ ਸਬੰਧ ਦੁਆਰਾ ਕੀਤੀ ਗਈ ਹੈ । ਬਰਤਨ, ਕੱਪੜੇ, ਆਦਿ ਵਰਗੀਆਂ ਵਸਤਾਂ ਸਮੇਤ ਹਰ ਚੀਜ਼ ਦੀ ਇਸੇ ਤਰ੍ਹਾਂ ਵਿਆਖਿਆ ਹੋ ਸਕਦੀ ਹੈ । (10.15)

11. ਇਸੇ ਤਰ੍ਹਾਂ, ਵਿਅਕਤੀ ਤੇ ਉਸ ਦੀਆਂ ਭਾਵਨਾਵਾਂ ਇਕੱਠੀਆਂ ਜਾਂ ਵੱਖ ਵੱਖ ਸਥਾਪਤ ਨਹੀਂ ਹੋਏ । ਇਸ ਤਰੀਕੇ ਨਾਲ, ਕੋਈ ਵੀ ਹੋਂਦ ਇਕੱਠਿਆਂ ਜਾਂ ਵੱਖ ਵੱਖ ਵਿਦਮਾਨ ਸਿਧ ਨਹੀਂ ਹੋਈ** । (6.10)

12. ਜੋ ਕੁਝ ਕਿਸੇ ਦੂਜੇ ਉਤੇ ਨਿਰਭਰ ਉਤਪੰਨ ਹੁੰਦਾ ਹੈ ਉਹ ਕੁਝ ਉਹ "ਦੂਜਾ" ਨਹੀਂ; ਨਾ ਹੀ ਇਹ ਉਸ ਤੋਂ ਵੱਖਰਾ ਹੈ । ਇਸ ਪ੍ਰਕਾਰ ਇਹ ਮਿਟਦਾ ਨਹੀਂ ਅਤੇ ਸਦੀਵੀ ਵੀ ਨਹੀਂ । (18.10)

---

* ਇਹ ਸਾਡੇ ਦਰਸ਼ਨਵੇਦਾਂ ਦੇ ਤਰਕ-ਸ਼ਾਸਤ੍ਰ ਦਾ ਨੇਮ ਹੈ । ਅਗਲੇ ਕਥਨਾਂ ਵਿਚ ਇਸ ਦੀ ਵਰਤੋਂ ਕਰਕੇ ਦਿਖਾਈ ਗਈ ਹੈ ।

** ਮੂਲ ਤੱਤ ਅਤੇ ਲੱਛਣ, ਮਾਧਿਅਮ ਅਤੇ ਕਰਮ, ਪਰਿਭਾਸ਼ਾ ਅਤੇ ਪਰਿਭਾਸ਼ਿਤ ਵਸਤੂ, ਕਾਰਨ ਤੇ ਕਾਰਜ, ਸਮੁੱਚ ਤੇ ਅੰਸ਼, ਪਿਤਾ ਤੇ ਪੁੱਤਰ, ਅਧਿਆਪਕ ਤੇ ਵਿਦਿਆਰਥੀ, ਬੰਧਕ ਤੇ ਮੁਕਤ ਵਿਚ, ਕਿਸੇ ਪ੍ਰਕਾਰਜ ਦੇ ਸੰਕੇਤਕ ਸ਼ਬਦਾਂ ਦੀ ਇਸ ਪ੍ਰਕਾਰ ਨਾ ਇਕ-ਸਮਾਨ ਕਹਿ ਕੇ ਨਾ ਇਕ ਦੂਜੇ ਨਾਲੋਂ ਵੱਖਰੇ ਰਹਿ ਕੇ ਵਿਆਖਿਆ ਹੋ ਸਕਦੀ ਹੈ । ਬੇਸ਼ਕ ਉਹ ਕਹਿੰਦਾ ਹੈ, ਇਕੋ ਜਿਹੀਆਂ ਵਸਤਾਂ ਜਾਂ ਵੱਖ ਵੱਖ ਵਸਤਾਂ ਵਿਚਕਾਰ ਕੋਈ ਸਬੰਧ (ਸੰਸਾਰਗ) ਨਹੀਂ ਹੋ ਸਕਦਾ (14.8) । ਅਗਲੇ ਕਥਨਾਂ ਵਿਚ ਇਸ ਤਰਕ ਦੀ ਵਰਤੋਂ ਦੇ ਸਿੱਟੇ ਪੇਸ਼ ਕੀਤੇ ਗਏ ਹਨ ।

13. ਕਿਸੇ ਐਸੀ ਹੋਂਦ ਦਾ ਜਿਹੜੀ ਨਿਰਭਰ ਰਹਿ ਕੇ ਨਾ ਉਤਪੰਨ ਹੋਈ ਹੋਵੇ ਕੋਈ ਵਜੂਦ ਨਹੀਂ। ਇਸ ਲਈ ਅਸ਼ੂਨਯ ਹੋਂਦ ਦਾ ਕੋਈ ਵਜੂਦ ਨਹੀਂ। (24 19)
14. ਜੋ ਕੁਝ ਨਿਰਭਰ ਹੋ ਕੇ ਉਤਪੰਨ ਹੁੰਦਾ ਹੈ ਉਹ ਆਪਣੇ ਸਵਾਭਾਵ ਕਰਕੇ ਸ਼ਾਂਤ ਹੈ। ਇਸ ਲਈ ਉਤਪਨਕਾਰੀ ਤੇ ਉਤਪਤੀ ਸ਼ਾਂਤ ਹਨ। (7 16)
15. ਕੁਝ ਵੀ ਜਿਸ ਦੀ ਸੂਨਯਤਾ ਵੈਧ ਹੈ ਵੈਧ ਹੈ। ਕੁਝ ਵੀ ਜਿਸ ਦੀ ਸੂਨਯਤਾ ਵੈਧ ਹੈ, ਵੈਧ ਨਹੀਂ। (ਇਸ ਦਾ ਭਾਵ ਹੈ ਕੁਝ ਵੀ, ਸੂਨਯਤਾ ਦੇ ਅਨੁਰੂਪ ਹੈ। (24.14)
16. ਇਕ ਨਿਰ-ਸੂਨਯ ਪ੍ਰਭਾਵ ਨਾ ਪੈਦਾ ਹੁੰਦਾ ਹੈ ਨਾ ਮਿਟਦਾ ਹੈ, ਇਸ ਪ੍ਰਕਾਰ ਨਿਰ-ਸੂਨਯ ਅਣਜੰਮਿਆ ਅਤੇ ਅਖੁਟ ਰਹੇਗਾ। (20.17)
17. ਸੂਨਯ ਕਿਵੇਂ ਉਤਪੰਨ ਹੋ ਕੇ ਮਿਟ ਸਕਦਾ ਹੈ? ਪਰ ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਸੂਨਯ ਅਖੁਟ ਅਤੇ ਅਣਉਤਪਤ ਹੈ। (20.18)
18. ਭਾਵ ਦਾ ਕੋਈ ਸਵਾਭਾਵ ਨਹੀਂ ਕਿਉਂਕਿ ਉਹ ਦੂਜੇ ਭਾਵ ਕਰਕੇ ਵੇਖੇ ਜਾਂਦੇ ਹਨ। ਸਵਭਾਵ ਦੇ ਬਗ਼ੈਰ ਕੋਈ ਭਾਵ ਨਹੀਂ, ਇਸ ਕਰਕੇ ਭਾਵ ਨਹੀਂ, ਇਸ ਕਰਕੇ ਭਾਵ ਦੀ ਸੂਨਯਤਾ ਹੈ। (13.3)
19. ਜੇ ਸਵਾਭਾਵ ਦਾ ਵਜੂਦ ਨਹੀਂ ਤਾਂ ਦੂਜਾ ਭਾਵ ਕਿਸ ਦਾ ਹੋ ਸਕਦਾ ਹੈ? ਜ ਸਵਾਭਾਵ ਦੀ ਹੋਂਦ ਹੈ, ਦੂਜਾ ਭਾਵ ਕਿਸ ਦਾ ਹੋਇਆ? (13.4)
20. ਜੇ ਕੁਝ ਅਣ-ਸੱਖਣਾ ਹੈ, ਤਾਂ ਕੁਝ ਸੱਖਣਾ ਵੀ ਹੋਵੇਗਾ। ਪਰ ਕੁਝ ਵੀ ਅਣ-ਸੱਖਣਾ ਨਹੀਂ, ਸੋ ਕੁਝ ਸੱਖਣਾ ਕਿਵੇਂ ਹੋ ਸਕਦਾ ਹੈ? (13.7)
21. ਜਿਹੜੀ ਨਿਰਭਰ ਉਤਪਤੀ ਹੈ ਉਸ ਨੂੰ ਅਸੀਂ ਸੂਨਸਤਾ ਕਹਿੰਦੇ ਹਾਂ, ਇਹ ਥੋਪਿਆ ਗਿਆ (ਜਾਂ ਨਮਿਤਿਆ ਗਿਆ) ਸੰਕਲਪ (ਪ੍ਰਗਿਆਪਤੀ) ਹੈ। ਸਿਰਫ਼ ਏਹੋ ਹੀ ਮਧ-ਮਾਰਗ ਹੈ। (24 18)
22. ਗਲਤ ਸਮਝੀ ਗਈ ਸੂਨਯਤਾ ਮੰਦ ਬੁੱਧੀ ਵਾਲਿਆਂ ਨੂੰ ਤਬਾਹ ਕਰ ਦੇਂਦੀ ਹੈ। ਜਿਵੇਂ ਬੇਪ੍ਰਵਾਹੀ ਨਾਲ ਫੜਿਆ ਸੱਪ ਜਾਂ ਗਲਤ ਢੰਗ ਨਾਲ ਚਲਾਇਆ ਜਾਦੂ। (24.11)
23. ਉਤਪਤੀ, ਕਾਲ-ਅਵਧੀ ਅਤੇ ਅੰਤ (ਕਿਸੇ ਚੀਜ਼ ਦਾ) ਯਥਾਰਥ ਵਜੋਂ ਪ੍ਰਮਾਣਿਤ ਨਹੀਂ ਹੋਏ, ਇਸ ਲਈ ਕੁਝ ਵੀ ਸ਼ਰਤਬੱਧ ਨਹੀਂ। ਜਦੋਂ ਸ਼ਰਤਬੱਧ ਪ੍ਰਮਾਣਿਤ ਨਹੀਂ, ਤਾਂ ਅਸ਼ਰਤਬੱਧ ਕਿਵੇਂ ਪ੍ਰਮਾਣਿਤ ਹੋ ਸਕਦਾ ਹੈ? (7.33)
24. ਇਹ ਗੱਲ (ਦ੍ਰਿਸ਼ਟਾਂਤ ਨਾਲ) ਸਪੱਸ਼ਟ ਕੀਤੀ ਗਈ ਹੈ ਕਿ ਉਤਪਤੀ, ਕਾਲ-ਅਵਧੀ ਅਤੇ ਅੰਤ ਇਕ ਭੁਲਾਂਦਰੇ, ਇਕ ਸੁਪਨੇ ਅਤੇ ਪਰੀ-ਨਗਰ ਵਾਂਗ ਹਨ। (7.34)
25. ਜਿਵੇਂ ਤਥਾਗਤ ਦਾ ਸਵਾਭਾਵ ਹੈ ਉਸੇ ਤਰ੍ਹਾਂ ਸੰਸਾਰ ਦਾ ਸੁਭਾਵ ਹੈ। ਤਥਾਗਤ ਦਾ ਕੋਈ ਸਵਾਭਾਵ ਨਹੀਂ, ਤੇ ਇਸ ਸੰਸਾਰ ਦਾ ਵੀ ਕੋਈ ਸੁਭਾਵ

ਨਹੀਂ ।* (22.16)

26. ਇਹ ਕਲਪਨਾ ਨਹੀਂ ਕੀਤੀ ਜਾ ਸਕਦੀ ਕਿ ਭਗਵਾਨ (ਬੁੱਧ) ਆਪਣੇ ਆਖ਼ਰੀ ਅੰਤ ਮਗਰੋਂ ਵਿਦਮਾਨ ਹੈ, ਜਾਂ ਉਹ ਵਿਦਮਾਨ ਨਹੀਂ । ਨਾ ਹੀ ਇਹ ਕਲਪਨਾ ਕੀਤੀ ਜਾ ਸਕਦੀ ਹੈ ਕਿ ਵਿਦਮਾਨ ਵੀ ਹੈ ਤੇ ਵਿਦਮਾਨ ਨਹੀਂ ਵੀ ਜਾਂ ਕਿ ਦੋਹਾਂ ਵਿਚੋਂ ਕੁਝ ਵੀ ਨਹੀਂ । (25.17)

27. ਜਦੋਂ ਉਹ ਜਿਉਂਦਾ ਵੀ ਸੀ ਇਹ ਕਲਪਨਾ ਨਹੀਂ ਹੋ ਸਕਦੀ ਕਿ ਭਗਵਾਨ ਵਿਦਮਾਨ ਸੀ ਜਾਂ ਵਿਦਮਾਨ ਨਹੀਂ ਸੀ; ਨਾ ਹੀ ਦੂਜੇ ਦੋ ਵਿਕਲਪ ਸੰਭਵ ਹਨ । (25.18)

28. ਜਿਹੜੇ ਬੁੱਧ ਦਾ ਕੋਈ ਸੰਕਲਪ ਕਰਦੇ ਹਨ ਜਿਹੜਾ ਸੰਕਲਪੀਕਰਣ (ਪਰਾਪੰਚਿਤਿਤ) ਤੋਂ ਪਾਰ ਹੈ ਅਤੇ ਅਵਿਨਾਸ਼ੀ (ਅਵਆਇ) ਹੈ, ਅਜਿਹਾ ਕਰਕੇ ਤਬਾਹ ਹੋ ਜਾਂਦੇ ਹਨ । ਅਜਿਹੇ ਸਾਰੇ ਲੋਕ ਤਥਾਗਤ ਨੂੰ ਨਹੀਂ ਦੇਖਦੇ । (22.15)

29. ਬੁੱਧਾਂ ਨੇ ਘੋਸ਼ਿਤ ਕੀਤਾ ਹੈ ਕਿ ਆਤਮਾ ਦੀ ਹੋਂਦ ਹੈ; ਉਹਨਾਂ ਨੇ ਇਹ ਸਿੱਖਿਆ ਦਿਤੀ ਹੈ ਕਿ ਕੋਈ ਆਤਮਾ ਨਹੀਂ । ਉਹਨਾਂ ਨੇ ਨਾ ਆਤਮ ਦੀ ਹੋਂਦ ਦੀ ਸਿਖਿਆ ਦਿਤੀ ਹੈ, ਨਾ ਅਣ-ਹੋਂਦ ਦੀ ਜਾਂ ਕੁਝ ਹੋਰ ਦੀ ।** (18.6)

30. ਇਹ ਪ੍ਰਮਾਣਿਤ ਨਹੀਂ ਕਿ ਅਤੀਤ ਵਿਚ ਮੇਰੀ ਹੋਂਦ ਸੀ । ਕਿਉਂਕਿ ਇਹ ਜਣਾ ਉਹੋ ਜਣਾ ਨਹੀਂ ਜਿਸ ਦੀ ਪੂਰਬਲੇ ਜਨਮਾਂ ਵਿਚ ਹੋਂਦ ਸੀ । (27.3)

31. ਇਹ ਪ੍ਰਮਾਣਿਤ ਨਹੀਂ ਕਿ ਅਤੀਤ ਵਿਚ ਮੇਰੀ ਹੋਂਦ ਨਹੀਂ ਸੀ, ਕਿਉਂਕਿ ਇਹ ਜਣਾ ਉਸ ਤੋਂ ਵੱਖਰਾ ਹੈ ਜਿਸ ਦੀ ਪੂਰਬਲੇ ਜਨਮਾਂ ਵਿਚ ਹੋਂਦ ਸੀ । (27.9)

32. ਅਤੇ ਸਕੰਧਾਂ ਦੀ ਇਹ ਲੜੀ (ਭਾਵ, ਵਰਤਮਾਨ ਵਿਅਕਤੀ) ਲੈਂਪ ਦੀਆਂ ਚਾਨਣ-ਕਿਰਨਾਂ ਵਾਂਗ (ਸਾਬਕਾ ਲੜੀਆਂ, ਭਾਵ ਪੂਰਬਲੇ ਵਿਅ ਤੁਰਦੀ ਹੈ, ਇਹ ਕਹਿਣਾ ਉਚਿਤ ਨਹੀਂ ਕਿ ਇਹ ਸੀਮਤ ਜਾਂ ਅਸੀਮਤ ਹੈ । (27.22)

33. ਆਤਮਾ ਮਾਨਸਿਕ ਅਵਸਥਾਵਾਂ ਤੋਂ ਬਿਨਾਂ ਹੋਰ ਕੁਝ ਨਹੀਂ, ਨਾ ਹੀ ਇਹ ਮਾਤਰ ਉਹਨਾਂ ਦਾ ਜਮ੍ਹਾ ਜੋੜ ਜਾਂ ਸਮੁੱਚ ਹੈ । ਉਹਨਾਂ ਤੋਂ ਬਗ਼ੈਰ ਕੋਈ ਆਤਮ ਨਹੀਂ । ਨਾਲੇ, ਆਤਮ ਹੋਂਦ-ਰਹਿਤ ਨਹੀਂ । ਇਹ ਨਿਰਣਾ ਹੈ । (27.8)

---

* ਤੁਲਨਾ ਕਰੋ "ਬੁੱਧਾਂ ਤੇ ਕੁਲ ਹੋਂਦਾਂ ਵਿਚਕਾਰ ਅਸਲ ਵਿਚ ਗ਼ੈਰ-ਭਿੰਨਤਾ ਹੈ ।"

** ਤੁਲਨਾ ਕਰੋ "ਬੁੱਧ ਨੇ ਇਕ ਵੀ ਸ਼ਬਦ ਨਹੀਂ ਸੀ ਉਚਾਰਿਆ, ਤਾਂ ਵੀ ਸਾਰੇ ਸ਼ਰਧਾਲੂ ਉਸ ਦੁਆਰਾ ਦਿਤੀ ਧਰਮ ਦੀ ਸਿੱਖਿਆ ਤੋਂ ਸੰਤੁਸ਼ਟ ਸਨ ।"

34. ਦ੍ਰਿਸ਼ਟਾਂ ਅਤੇ ਦਰਸ਼ਨ ਇਕ ਦੂਜੇ ਤੋਂ ਅਲਗ ਵਿਦਮਾਨ ਨਹੀਂ ਜਾਂ ਇਕ ਦੂਜੇ ਤੋਂ ਅਣ-ਅਲਗ ਵਿਦਮਾਨ ਨਹੀਂ । ਜਦੋਂ ਦ੍ਰਿਸ਼ਟਾਂ ਗ਼ੈਰ-ਮੌਜੂਦ ਹੈ, ਤਾਂ ਦ੍ਰਿਸ਼ਟ ਤੇ ਦਰਸ਼ਨ ਕਿਥੇ ਹੋਇਆ ? (3.6)

35. ਕਿਉਂਕਿ ਦਰਸ਼ਨ ਅਤੇ ਦ੍ਰਿਸ਼ਟ ਦੀ ਕੋਈ ਹੋਂਦ ਨਹੀਂ, ਇਸ ਲਈ ਚਾਰ ਪ੍ਰਕਾਰ ਦੀ ਚੇਤਨਤਾ (ਵਿਗਿਆਨ) ਨਹੀਂ । ਇਸ ਵਾਸਤੇ, ਮਾਨਸਿਕ ਅਵਸਥਾਵਾਂ ਆਦਿ ਕਿਵੇਂ ਹੋ ਸਕਦੀਆਂ ਹਨ । (3.8)

36. ਬੋਧ ਦੀਆਂ ਸਭ ਵਸਤਾਂ, ਵਾਸਤਵ ਵਿਚ ਹੋਂਦ ਦੇ ਸਾਰੇ ਅੰਸ਼, ਪਰੀ ਨਗਰਾਂ ਵਾਂਗ ਲੱਗਦੀਆਂ ਹਨ ਅਤੇ ਮ੍ਰਿਗ ਜਲ ਜਾਂ ਸੁਪਨੇ ਨਾਲ ਮੇਲ ਖਾਂਦੀਆਂ ਹਨ । (23.8)

37. ਇਹਨਾਂ ਵਿਚ ਜੋ ਇਕ ਖ਼ਿਆਲ ਮਨੁੱਖ ਜਾਂ ਪਰਛਾਵੇਂ ਵਾਂਗ ਹਨ, ਕੋਈ ਸ਼ੁਧਤਾ ਜਾਂ ਅਸ਼ੁਧਤਾ (ਸੁਭਾਗ ਜਾਂ ਅਭਾਗ) ਕਿਵੇਂ ਹੋ ਸਕਦੀ ਹੈ ? (23.9)

38. ਬੋਧ ਦੀਆਂ ਸਭ ਵਸਤਾਂ, ਹੋਂਦ ਦੇ ਸਾਰੇ ਅੰਸ਼, ਅਤੇ ਛੇ ਪ੍ਰਕਾਰ ਦੀਆਂ ਮੋਹ, ਨਫ਼ਰਤ ਅਤੇ ਭਰਮ ਦੀਆਂ ਵਸਤਾਂ ਮਾਤਰ ਇਕ ਸੰਕਲਪੀ ਰਚਨਾ (ਵਿਕਲਪ) ਹਨ । (23.7)

39. ਜਿਹੜਾ ਨਿਰਭਰ ਉਤਪਤੀ ਦੇਖਦਾ ਹੈ ਉਹ ਦੁੱਖ, ਇਸਦੀ ਉਤਪਤੀ, ਇਸ ਦਾ ਅੰਤ ਅਤੇ ਇਸ ਦੇ ਅੰਤ ਦਾ ਮਾਰਗ ਦੇਖਦਾ ਹੈ । (24.40)

40 ਜਦੋਂ ਦੁੱਖ, ਇਸ ਦੀ ਉਤਪਤੀ ਅਤੇ ਇਸ ਦਾ ਅੰਤ ਯਥਾਰਥ ਨਹੀਂ (ਕਿਉਂਕਿ ਇਹਨਾਂ ਦਾ ਕੋਈ ਸਵਾਭਾਵ ਨਹੀਂ ਅਤੇ ਇਹ ਸੱਖਣੇ ਹਨ) ਦੁਖ ਦੇ ਅੰਤ ਰਾਹੀਂ ਮਾਰਗ ਕਿਥੇ ਲੈ ਜਾਏਗਾ ? (24.25)

41. ਸ਼ਰਤਬੱਧ ਵਸਤਾਂ (ਸੰਸਕਾਰ, ਮਨੋਗ੍ਰੰਥੀਆਂ) ਦਾ ਨਿਰਵਾਣ ਕਿਸੇ ਵੀ ਤਰ੍ਹਾਂ ਅਸੰਭਵ ਹੈ, ਨਾ ਜਿਊਂਦੇ ਜੀਵ ਦਾ ਨਿਰਵਾਣ ਕਿਸੇ ਵੀ ਤਰ੍ਹਾਂ ਸੰਭਵ ਹੈ । (16.4)

42. ਜੇ ਮਾਨਸਿਕ ਅਵਸਥਾਵਾਂ ਬੰਧਨ ਹਨ, ਤਾਂ ਇਸ ਬੰਧਨ ਵਾਲਾ ਮਨੁੱਖ ਬੰਧਕ ਨਹੀਂ; ਅਤੇ ਜਿਸ ਨੂੰ ਇਹ ਬੰਧਨ ਨਹੀਂ ਉਹ ਵੀ ਬੰਧਕ ਨਹੀਂ । ਫੇਰ ਕਿਹੜੀ ਹਾਲਤ ਵਿਚ ਉਹ ਬੰਧਕ ਹੈ ? (16.6)

43. ਜਿਹੜਾ ਬੰਧਕ ਹੈ ਉਹ ਮੁਕਤ ਨਹੀਂ ਅਤੇ ਜਿਹੜਾ ਬੰਧਕ ਨਹੀਂ ਉਹ ਵੀ ਮੁਕਤ ਨਹੀਂ । ਜੇ ਬੰਧਕ ਨੂੰ ਮੁਕਤ ਕੀਤਾ ਜਾ ਰਿਹਾ ਹੈ ਤਾਂ ਫੇਰ ਬੰਧਨ ਤੇ ਮੁਕਤੀ ਸਮਕਾਲਕ ਹੋਣਗੇ । (16.8)

44 ਜਿਹੜਾ ਤਿਆਗਿਆ ਨਹੀਂ ਗਿਆ, ਜਿਸ ਤੱਕ ਪਹੁੰਚਿਆ ਨਹੀਂ ਗਿਆ, ਜਿਸ ਦਾ ਵਿਨਾਸ਼ ਨਹੀਂ ਹੋਇਆ, ਜੋ ਅਮਰ ਨਹੀਂ, ਜਿਸ ਵਿਚ ਕਦੇ ਵਿਘਨ ਨਹੀਂ ਪਿਆ ਅਤੇ ਜੋ ਰਚਿਆ ਨਹੀਂ ਗਿਆ ਉਸ ਨੂੰ ਨਿਰਵਾਣ ਆਖਿਆ ਗਿਆ ਹੈ । (25.3)

45. "ਮਨ ਤੇ ਇਸ ਦੀਆਂ ਵਿਧੀਆਂ ਤੋਂ ਬਗੈਰ ਮੈਂ ਸੁਤੰਤਰ ਹੋਵਾਂਗਾ; ਤਾਂ ਫੇਰ ਮੈਂ ਨਿਰਵਾਣ ਪ੍ਰਾਪਤ ਕਰਾਂਗਾ", ਜਿਹੜੇ ਅਜਿਹੀ ਧਾਰਨਾ ਨੂੰ ਸਮਝਦੇ ਹਨ ਉਹ ਮਨ ਤੇ ਇਸ ਦੀਆਂ ਵਿਧੀਆਂ ਨੂੰ ਚੰਗੀ ਤਰ੍ਹਾਂ ਸਮਝਦੇ ਹਨ । (16.9)

46. ਜਿਥੇ ਨਿਰਵਾਣ ਦੀ ਸਵੀਕ੍ਰਿਤੀ (ਭਾਵ ਪ੍ਰਾਪਤੀ) ਅਤੇ ਸੰਸਾਰ ਦੀ ਬਰਖ਼ਾਸਤਗੀ (ਜਾਂ ਮਨਮੁਖੀ) ਨਹੀਂ, ਉਥੇ ਸੰਸਾਰ ਅਤੇ ਨਿਰਵਾਣ ਸੰਕਲਪੀ ਰਚਨਾਵਾਂ ਹਨ । (16.10)

47. ਸੰਸਾਰ ਅਤੇ ਨਿਰਵਾਣ ਵਿਚਕਾਰ ਜਾਂ ਨਿਰਵਾਣ ਤੇ ਸੰਸਾਰ ਵਿਚਕਾਰ ਮਾੜਾ ਜਿਹਾ ਵੀ ਨਿਖੇੜਾ ਨਹੀਂ ਹੈ । (25.19)

48. ਜੋ ਨਿਰਵਾਣ ਦੀ ਸੀਮਾ ਹੈ, ਉਹ ਸੰਸਾਰ ਦੀ ਸੀਮਾ ਵੀ ਹੈ, ਇਹਨਾਂ ਦੋਹਾਂ ਵਿਚਕਾਰ ਅਤਿ ਸੂਖਮ ਅੰਤਰ ਵੀ ਨਹੀਂ ਹੈ । (25.20)

49. ਜੋ ਕਾਰਨਵਸ ਤੇ ਸ਼ਰਤਬੱਧ ਹੈ ਉਹ ਸੰਸਾਰ ਹੈ; ਉਸੇ ਨੂੰ ਹੀ ਨਿਰਵਾਣ ਦੱਸਿਆ ਜਾਂਦਾ ਹੈ ਜਦੋਂ ਉਸ ਨੂੰ ਕਾਰਨਵਸ ਤੇ ਸ਼ਰਤਬੱਧ ਨਹੀਂ ਸਮਝਿਆ ਜਾਂਦਾ । (25.9)

50. ਜੋ ਚਿੱਤ ਦੀ ਪਹੁੰਚ ਵਿਚ ਹੈ ਜਦੋਂ ਇਸ ਦਾ ਅੰਤ ਹੋ ਜਾਂਦਾ ਹੈ ਤਾਂ ਜਿਸ ਦੀ ਗੱਲ ਹੋ ਸਕਦੀ ਹੈ ਉਸ ਦਾ ਅੰਤ ਹੋ ਜਾਂਦਾ ਹੈ : ਹੋਂਦ ਦੇ ਤੱਤਾਂ ਦਾ ਯਥਾਰਥ (ਧਰਮਾਤਮਾ) ਅਣਜੰਮਿਆਂ ਅਤੇ ਅੰਤਹੀਨ, ਨਿਰਵਾਣ ਵਾਂਗ ਹੈ । (18.7)

# Notes

1. Bhikshuh Sriman Mahayasah, *Lankavatara Sutra Sagathakam*, p. 286.
2. Vallee Poussion, in *Encyclopaedia of Religion and Ethics*, Vol. VIII, 2:5 b—36a,
3. Mrs. B. L., Suzuki, *Mahayana Buddhism*, London, 1959, p. 88.
4. Shinsho, in C. A. Moore (ed.), *The Japanese Mind*, Honolulu, 1967, p. 45, n. 7. Shinsho is Professor of Japanese Buddhism in Tokyo University.
5. *Manual of Indian Buddhism*, Delhi, (Reprint) 1968, p. 123.
6. *Hinduism and Buddhism*, London, (Reprint) 1962, Vol. I, p. xxxii.
7. 'The Life of Nagarjuna From Tibetan and Chinese Sources', *Asia Major* : *Hirth Anniversary Volume*, London, 1923, p. 421.
8. Anandagiri or Anantanandagiri, *Sankara Vijaya*, last chapter.
9. Lakshmanacharya, *Srividyarnava*.
10. Madhava, *Sarvadarsanasangraha*.
11. Madhava, *Sankaradigvijaya*.
12. 'Buddhism in China and Japan' in K. W. Morgen (ed.), *The Path of the Buddha*, New York, 1956, p. 196.
13. Walleser, op. cit., p. 431.
14. Przyluski, *La legende de l'empereur Asoka*, pp. 166 ff.
15. *The Prajnaparamita Literature*, 's-Gravenhage, The Hague, 1960, p. 9.
16. Conze, loc. cit.
17. E. Conze, *Thirty Years of Buddhist Studies*. Oxford, 1967, p. 168.
18. M. Rama Rao (ed.), *Satavahana Sanchika*, Guntur, 1950. Two or three princes of this dynasty known to have been local rulers at diffetent places at later dates are not Satavahana kings.
19. I, p. 88 etc.—cited by K. R. Subramanian, *Buddhist Remains in Andhra*, Andhra University, Waltair, 1932, p. 60.

20. K. A. Nilakanta Sastri, *A History of South India*, Madras, 1966, p. 447.
21. J. P. Vogel thought Camtisiri, the king's paternal aunt and mother-in-law, founded and built the mahacaitya, while others hold she renovated an old mahacaitya. At the same time Vogel accepted the identification of Sriparvata with the mountain Po-lo-mo-lo-ki-li, and that Nagarjuna resided on it.
22. The Satavahana chronology is uncertain. I follow Rama Rao, op. cit. For Yajna Sri, Nilakanta Sastri gives the dates c. A.D. 170-99.
23. Burgess, *Amaravati and Jaggayyapeta Stupas*, p. 111, Ramachandran, *Memoirs of the Archaeological Survey of India*, No. 71, (published 1953), p. 28.
24. Coedes, *Inscriptions du Cambodge*, Vol. I, pp. 36-46. Sivasoma was also the nephew of a king of Camboja (A. D. 802 to 869). As Şivasoma's time was thus known, it helped to fix Sankara's assuming, of course, Sivasoma referred to the great Sankara. In the present case nothing is known about Jayaprabha and Chandraprabha.
25. Kern, ibid., pp. 122-3 ; Subramanian, ibid., cites Geiger. *Mahavamsa*, ch 36.
26. R. H. Robinson, *Early Madhyamika In India and China*, Madison, 1967, p. 94.
27. E. Lamotte, *L'enseignement de Vimalakirti*, Louvain, 1962 pp. 70-77.
28. E. J. Eitel, *Handbook of Chinese Buddhism*, Tokyo, 1904, p. 103. J. Edkins, *Chinese Buddhism*, London, 2nd edn., n. d., p. 201. Edkins accepts Eitel's date 194 (p. 415). I have been informed by E. Gene Smith (U. S. Congress Library) that it is impossible to convert a date in the lunar calendar to the English calendar, if the year is not known.
29. Ui, *The Vaiseshika Philosophy*, London, 1917, p. 423-3.
30. H. Ryusho, *Suvikrantavikramiparipruccha Prajnaparamita Sutra*, Fukuoka, 1985, p. liii, f. n.
31. Standard books by our leading historians, e.g. Nilakanta Sastri, R. C. Majumdar etc., agree that his date of accession was A.D. 78. Some scholars think he began to rule shortly after A.D. 71. See J. E. Van Lohuizen-de Leeuw, *The Scythian Period*, Leiden, 1949, Ch. I.

32. Sylvain Levi, "Kanishka et Satavahana, deux figures symboliques" etc., in *Journal Asiatique*, Paris, 1936, pp. 61-121.
33. *Rajatarangini*, I. 173.
34. T. Watters, *On Yuan Chwang's Travels in India*, London, 1905, Vol. II, p. 286.
35. S. Beal, "The Age And Writings of Nagarjuna-Bodhisattva", in *The Indian Antiquary*, Vol. XV, 1886, p. 353, 356. Beal thinks Kanishka's council met in A.D. 70 or 75.
36. Ui, loc. cit., gives A.D. 13 for Asvaghosha. Kumarajiva and his school in general appear to have considered that centuries separated Asvaghosha and Nagarjuna from each other. (Robinson, Ibid., p. 25-6.) In the succession list of Buddhist Patriarchs, Asvaghosha and Nagarjuna have one Kapimala separating them ; so they need not have been contemporaries. The list, however, is not reliable.
37. P. S. Sastri, "Nagarjuna and Aryadeva", in *India Historical Quarterly*, Vol. XXXI, No. 3, Calcutta. For a more detailed argument, G. V. Krishna Rao, (ed. & tr.), *Vigraha Vyavartani*, Tenali, n. d., pp. 8-10.
38. loc. cit.
39. IV. 79, 89, 88.
40. IV. 18.
41. Levi, loc. cit.
42. The date Niiakanta Sastri gives for him is c. A.D., 80-104 and Romila Thappar A. D. 86-114.
43. Windisch and Gopinath Kaviraj assign the Nyaya writer Vatsyayana to 2nd or 3rd century B. C. Jacobi, Vidyabhushan, H. P. Sastri, Keith and Radhakrishnan assert he was later than Nagarjuna and put him round about A.D. 400. All these agree that the Kama Sutra writer was a different person.
44. K. V. Ramanan, *Nagarjuna's Philosophy*, Rutland and Tokyo, 1966, p. 341, n. 64.
45. *Buddhist Logic*, Vol. I, Leningrad, 1932, p. 29, n.l.
46. "Tanoti vipulan arthan—tranam ca kurute"—*Kamika—gama*.
47. "Animadversiones Indicae" in *Journal of the Asiatic Society of Bengal*, N. S., Vol. XXVI, 1930, p. 128.

48. 'Yoga' *Immortality and Freedom*, New York, 1958, p. 293, 201.
49. *Nikaya Sangahawa* (written 1395), Colombo, n. d.
50. *Indian Historical Quarterly*, 1933, p. lf.
51. Demieville, says Tucci, demonstrated its authenticity. Tucci, ibid., p. 144.
52. Winternitz rightly pointed out that the sadhanas in this book attributed to Asanga cannot be the works of the great Asanga. *A History of Indian Literature*, Vol. II, Calcutta, 1933, p. 392.
53. Tucci, ibid., p. 143.
54. This saying found in many books, e.g. *Yogaratnamala*, *Vajrasekhara*, *Advaya Vajra Sangraha*.
55. B. Bhattacharyya (ed.), *Two Vajrayana Works*, Baroda, 1929, p. 75.
56. 'On Sunyata and Karuna', see B. Bhattacharyya (ed.), *Sadhanamala*, 2 Vols., Baroda, 1925 & 1928, p. 111, 26, 82.
57. H. Hoffmann, *The Religions of Tibet*, London, 1961, pp. 33-5.
58. P. C. Bagchi (ed.), *Dohakosha*, Calcutta, 1938. These were first published in 1928. On Saraha's date, E. Conze (ed.), *Buddhist Texts Through the Ages*, New York, 1954, pp. 13-4.
59. *Navanatha Charitra* by Gaurana (Madras University, 1937), a coherent account of Nathas' lives in Telugu, composed round about A. D. 1376, makes it clear that Siddhas and Nathas were identical. This is confirmed by other sources.
60. The earliest Hatha Yoga books are *Goraksha Sataka* and *Hathayogapradipika* (about 15th century), and the first is perhaps earlier than the second.
61. Most Tibetan accounts mention 84. *The Hathayogapradipika*, no less authoritative, mentions only 35 Mahasiddhas.
62. Rahul Sankrityayana has compiled a table of the 84 Siddhas ; *Journal Asiatique*, Paris, CCXXV, 1934, pp. 218 ff.
63. Ch. III, pp. 168-173.
64. Ch. V, pp. 232-2-7.
65. Solely on the basis of a similar succession list, in 1932 B. Bhattacharyya conjectured that Saraha belonged to about

633 and *Siddha* (or Tantric) Nagarjuna to 645 A. D., and that the latter is the author of the many tantric works in the *Tanjur*. (*An Introduction to Buddhist Esoterism*, Varanasi, (reprint) 1964, p. 67—68.) It is relatively certain Saraha did not live in the 7th century, and the 7th and 8th men in the list accepted by Bhattacharyya—Jalandhari and Krishna—belonged to the second half of the tenth century. (Hoffmann, op. cit., p. 57) It is also definite that a single man did not write all the tantric works in the *Tanjur* attributed to "Nagarjuna".

66. The four *paramparas* (successions) are respectively from : (1) *Grub-thob*, the first work in Vol. 86 of *Tanjur*, the collection of Tibetan Buddhist sacred books containing exegesis and treatises. (2) The account given by Pad-ma dkar-po, a Tibetan "Historian" of the 6th century, and a successor of Mar-pa.

In some sources it is said by "Nagarjuna's" blessing it was an Abhira boy in Salama who was made king, and that it was he who was king Satavahana or Udayana. (3) "The Life and Teachings of Padmasambhava" by Yeshey Tshogyal, one of his lady disciples. (4) The *Amnaya* of *Siddhas*, a Sanskrit work from Nepal, published by Tucci, op. cit. The birth-places mentioned in previous paragraph are in that order as given by sources (1), (4), Bu-ston and Taranatha, Sumpa Khampo's "history" (A D. 1747), and (3), which says he was born in Baidha.

67. W. Y. Evans Wentz, *Tibetan Yoga and Secret Doctrines*, Oxford, 1967, pp. 120 n3, 345-6, 155.

68. Cited by Tucci, op. cit., p. 140.

69. *Abhisamayalankaraloka*, p. 12.

70. The *Kakshaputa* is a manual of sorcery. It is sometimes attributed to Siddha Nityanatha.

Jan Yun-Hua maintains there is no archaeological evidence for a Tantric Nagarjuna's existence and activity on Sri Parvata in the 7th or 8th century. As for literary evidence, both the Chinese pilgrim Hsuan-tsang and the Korean pilgrim Hui-Ch'ao stated that Sri Parvata was ruined and destroyed when they visited South India. If a Tantric Nagarjuna lived in 7th or 8th century A.D., and made Sri Parvata a centre of Tara worship, Jan Yun-Hua

argues, then it would have been in a flourishing condition during that period. But only in 2nd and 3rd centuries Nagarjuna konda was flourishing, according to all available information. The conclusion is obvious. See his articles : "Nagarjuna, one or more ?", in *History of Religions*, Chicago, Aug. 1970 ; "Nagarjunakonda" in *Journal of Indian History*, Vol. XLVIII, Part II, No. 143 Aug. 1970.

71. Ed. K. S. Sastri, Trivandrum, 1928.
72. Leon Wieger, *Histoire des croyances religieuses et des opinions philosophiques en chine*, Hsien-hsien, 1927, p. 395. While Wieger puts Ko Hung in the 3rd, T. L. Davis assigns him to 4th century. (*Journal of Chemical Education* (Easton, Pa.), XI (1934), p. 517-20.
73. J. Filliozat, *Le Doctrine classique de la medicine indienne*, Paris, 1949. Also see : Levi, loc. cit. P. Ray (ed.), *History of Chemistry in Ancient and Medieval India*, Calcutta, 1956, p. 116-8. J. Filliozat, "Nagarjuna et Agastya, medicins, chimistes et sorciers" in *Actes Du XXe Congre's International Des Orientalistes*, Brussells 1938, published 1940 Louvain, pp. 228-9.
74. E. C. Sachau (ed.), *Alberuni's India*, Vol. I, Delhi, 1964, p. 189.
75. Life of Nagarjuna" in *The Indian Historical Quarterly*, Vol. XXX, No 1, pp. 93-5.
76. Das, "Life and Legend of Nagarjuna" in *Journal of the Asiatic Society of Bengal* Vol. LI, 1882, pp. 115 ff. Walleser : see note 7. Two other Tibetan books which refer to Nagarjuna mentioned in note 66 are not important.
77. For account of Chinese version, Tucci, loc. cit., p. 144-5. For Tibetan version, Bu-ston's *History of Buddhism*, (Tr. Obermiller), Pt. I, p. 129, Tucci's translation of Tibetan version differs from Obermiller's. Bu-ston doubts whether this *Sutra* refers to Nagarjuna.
78. Robinson, ibid., p. 24. Chi-tsang relies on this *Sutra* for Nagarjuna's date. (Preface to *Satasastra*.)
79. Bu-ston, loc. cit., p. 130.
80. Robinson, loc cit., p. 25. cp. Walleser, ibid., p. 443.
81. Walleser, loc. cit., pp. 443 f., and his notes.

82. loc. cit., p. 442.
83. Eliot, ibid., Vol. III, (Reprint) 1962, p. 306-7.
84. P. S. Sastri, loc. cit. V. W. Karambelkar, "The Problem of Nagarjuna" in *Journal of Indian History*, Vol. XXX, 1952, Trivandrum, 1953, p. 24.
85. A. Ghosh, *A Guide to Nalanda*, Delhi, 1946 p. 40 f.
86. H. D. Sankalia, *The University of Nalanda*, Madras, 1934, pp. 214, 102.
87. E. B. Cowell and F. W. Thomas, *The Harsha-Charita of Bana*, Delhi, 1968, p. 252-3.
88. *Annual Bibliography of the Kern Institute for 1929*, p. 13. Subramanian, ibid., p. 53.
89. K. Gopalachari, *Early History of the Andhra Country*, Madras, 1941, p. 124.
90. Nayasena, *Dharmamrita*, 11th ch. (Kannada work.)
91. K. A. N. Sastri, *Journal of Oriental Research*, Madras, IX. 13. p. 96 f.
92. loc. cit., p. 355
93. *Epigraphica Indica*, XV.
94. Edkins, ibid., p. 63.
95. Edkins, loc. cit., p. 61-2.
96. Wing—tsit Chan, *A Source Book in Chinese Philosophy*, Princeton, 1963, p. 358.
97. Chan, loc. cit., p. 370.
98. A. Dumoulin, *A History of Zen Bnddhism*, New York, 1965, p. 36.
99. ibid., Vol. II, p. 46.
100. ibid., p. 159-60.
101. M. Anesaki, *History of Japanese Religion*, Rutland & Tokyo, 1963, p. 60.
102. Sir Charles Eliot, *Japanese Buddhism*, London, (Reprint) 1964, pp. 202, 204.
103. Anesaki, loc. cit.
104. *Japanese Buddhism*, p. 179.
105. Hoffmann, ibid., p. 77-8.
106. Sir Charles Bell, *The Religion of Tibet*, Oxford, (Reprint) 1968, p. 40.

---

ਛਾਪਕ : ਨੈਸ਼ਨਲ ਪ੍ਰੈਸ ਆਫ਼ ਇੰਡੀਆ, 32-ਬੀ, ਪਲੱਈਅਰ ਗਾਰਡਨ ਮਾਰਕੀਟ,
ਚਾਂਦਨੀ ਚੌਕ, ਦਿੱਲੀ-110006